# ਵਰਿਆਮ

ਨਵੰਬਰ ੧੯੯੫



ਆਪਣੇ ਪਰਿਵਾਰ ਅਤੇ ਮਿੱਤਰਾਂ ਸੰਗ
ਚਿੰਤਾ ਮੁਕਤ, ਪ੍ਰਸੰਨ-ਚਿੱਤ ਦਿਨ ਮਾਨਣ ਵਾਸਤੇ

# ਸੁਖਾਵੇਂ ਪਲ ਤੁਹਾਨੂੰ ਉਡੀਕ ਰਹੇ ਹਨ !

| | |
|---|---|
| ☆ ਸਾਗਰ ਛੱਲਾਂ ਸੰਗ ਖੇਡਣ | ☆ ਆਸਮਾਨ ਤੋਂ ਝੀਲ ਵਿਚ ਤਿਲਕਣ |
| ☆ ਨਦੀ, ਵਿਚ ਤੈਰਨ | ☆ ਸਰੋਵਰ ਵਿਚ ਸਾਈਕਲ ਬੋਟ ਚਲਾਉਣ |
| ☆ ਆਕਾਸ਼ ਵਿਚ ਹੁਲਾਰੇ ਲੈਣ | ☆ ਬੱਚਾ ਰੇਲ ਗੱਡੀ ਦਾ ਹੂਟਾ ਲੈਣ |
| ☆ ਗੀਤ ਸੰਗੀਤ ਮਾਨਣ | ☆ ਅਨੰਦ ਲੈਣ ਵਾਸਤੇ ਪਧਾਰੋ |

## ਟਿਕਟ ਏਕ-ਖੇਲ ਅਨੇਕ
## ਦੇਸ਼ ਭਰ ਵਿਚ ਆਪਣੇ ਵਰਗਾ ਆਪ









# ਫਨ 'ਐੱਨ' ਫੂਡ ਵਿਲੇਜ
(ਪੋਲੋ ਅਮਿਊਜ਼ਮੈਂਟ ਪਾਰਕ ਲਿਮਿਟਡ)

ਪਿੰਡ ਕਾਪਾ ਸੇਹੜਾ, ਪੁਰਾਣੀ ਦਿੱਲੀ ਗੁੜਗਾਓਂ ਰੋਡ, ਨਵੀਂ ਦਿੱਲੀ-110037
ਧੌਲਾ ਕੂਆਂ ਤੋਂ 11 ਕਿਲੋਮੀਟਰ-ਸੈਂਟੂਰ ਹੋਟਲ ਤੋਂ 3 ਕਿਲੋਮੀਟਰ)
ਫੋਨ : 5563587, 5564500-501-502-503 ਫੈਕਸ : 5563867

ਵਰਿਆਮ

ਨਵੰਬਰ ੧੯੯੫ ਜਿਲਦ-੨੧ ਅੰਕ-੧

ਤਤਕਰਾ



## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦.੦੦ ਰੁਪੈ |
| ਸਾਲਾਨਾ ਚੰਦਾ | ੧੦੦.੦੦ ,, |
| ਤਿੰਨ ਸਾਲ ਵਾਸਤੇ | ੨੫੦.੦੦ ,, |
| ਪੰਜ ਸਾਲ ਵਾਸਤੇ | ੪੦੦.੦੦ ,, |
| ਜੀਵਨ ਮੈਂਬਰ | ੮੦੦.੦੦ ,, |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩-੨-੭੭ ਐਡੀਟਰਜ਼, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ ।

# ਸਿਮਰਜੀਤ : ਮਰਨ ਜੀਵਨ ਦੀ ਜਾਚ

ਬੀਬੀ ਸਿਮਰਜੀਤ ਕੌਰ ਬ੍ਰਹਮਲੀਨ ਹੋ ਗਏ ਹਨ । ਇਕ ਲਟ ਲਟ ਬਲਦਾ ਜੀਵਨ ਰੂਪ ਤੋਂ ਅਰੂਪ ਹੋ ਗਿਆ ਹੈ । ਆਪਣੇ ੪੦ ਸਾਲਾਂ ਦੀ ਹਯਾਤੀ ਵਿਚ ਉਹ ਕਮਾਲ ਦਾ ਦ੍ਰਿਸ਼ਟਾਂਤ ਦੇ ਗਏ ਹਨ ਜੋ ਉਮਰਾਂ ਭਰ ਦੀ ਘਾਲਣਾ ਪਿਛੋਂ ਵੀ ਨਸੀਬ ਨਹੀਂ ਹੁੰਦਾ । ਉਹਨਾਂ ਦੇ ਭੋਗ ਦੇ ਸਮਾਗਮ ਤੇ ਜਦੋਂ ਇਹਨਾਂ ਸਤਰਾਂ ਦੇ ਲੇਖਕ ਨੇ ਆਖਿਆ ਕਿ ਜੋ ਚੰਗੀ ਤਰ੍ਹਾਂ ਜੀਊ ਸਕਦਾ ਹੈ ਉਹ ਹੀ ਮਰ ਸਕਦਾ ਹੈ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਪਰਵਚਨ ਵਿਚ ਇਸ ਗਲ ਨੂੰ ਦਰੁਸਤ ਕਰਦਿਆਂ ਕਿਹਾ ਕਿ ਜਿਸਨੂੰ ਮਰਨਾ ਆਉਂਦਾ ਹੈ ਉਸ ਨੂੰ ਹੀ ਜੀਊਣਾ ਆਉਂਦਾ ਹੈ। ਅਤੇ ਕਿਵੇਂ ਮਰਨਾ ਅਤੇ ਜੀਉਣਾ ਚਾਹੀਦਾ ਹੈ ਉਸ ਦੀ ਸਭ ਤੋਂ ਤਾਜ਼ੀ ਸਭ ਤੋਂ ਪਰਤੱਖ ਅਤੇ ਅਮਲੀ ਮਿਸਾਲ ਹੋ ਨਿਬੜੇ ਬੀਬੀ ਸਿਮਰਜੀਤ । ਮੇਰੇ ਵਰਗੇ ਹੋਰ ਵੀ ਬਹੁਤ ਸਾਰੇ ਹਨ ਜਿਨ੍ਹਾਂ ਨੂੰ ਅਜੇ ਵੀ ਇਤਬਾਰ ਨਹੀਂ ਆ ਰਿਹਾ ਕਿ ਇਹ ਹੀਰਾ ਸਾਡੇ ਹੱਥਾਂ ਚੋਂ ਜਾ ਚੁਕਾ ਹੈ । ਕਿਸੇ ਨੂੰ ਸਿਮਰਜੀਤ ਦੀਵਾਨ 'ਚ ਖੜੇ ਦਿਸ ਰਹੇ ਹਨ ਕਿਸੇ ਨੂੰ ਸਟੇਜ ਤੇ ਅਤੇ ਕਿਸੇ ਨੂੰ ਵਰਿਆਮ ਦੇ ਸਟਾਲ ਤੇ ਬੈਠੇ ਅਤੇ ਦਿਲ ਹਿਲਾ ਦੇਣ ਵਾਲੀ ਗਲ ਇਹ ਹੈ ਕਿ ਉਹਨਾਂ ਨੂੰ ਪਤਾ ਸੀ ਕਿ ਉਹ ਪਲ ਪਲ ਮੌਤ ਦੇ ਮੂੰਹ ਵਿਚ ਜਾ ਰਹੇ ਹਨ । ਇਸ ਦੇ ਬਾਵਜੂਦ ਕੈਂਸਰ ਦੇ ਰੋਗ ਦੀ ਨਾ ਮੁਰਾਦੀ ਉਹਨਾਂ ਦੇ ਚਿਹਰੇ ਤੋਂ ਕਦੀ ਨਹੀਂ ਝਲਕੀ .। ਉਹਨਾਂ ਇਸ ਰੋਗ ਦੀ ਦਹਿਸ਼ਤ ਨੂੰ ਕਦੇ ਵੀ ਪਰਵਾਨਗੀ ਨਹੀਂ ਸੀ ਦਿਤੀ । ਬਹੁਤ ਸਮਾਂ ਤਾਂ ਲੋਕਾਂ ਨੂੰ ਪਤਾ ਹੀ ਨਹੀਂ ਸੀ ਕਿ ਇਸ ਰੋਗ ਦਾ ਹਮਲਾ ਬੀਬੀ ਜੀਤੇ ਹੋਇਆ ਹੈ । ਪਤਾ ਉਦੋਂ ਹੀ ਲਗਾ ਜਦੋਂ ਸਾਲ ਪਹਿਲਾਂ ਉਹਨਾਂ ਆਪ ਐਲਾਨ ਕੀਤਾ ਭਰੇ ਦੀਵਾਨ ਦੀ ਸਟੇਜ ਤੋਂ ਕਿ ਮੈਂ ਕੈਂਸਰ ਦੀ ਮਰੀਜ਼ ਹਾਂ । ਉਸ ਤੋਂ ਬਾਦ ਵੀ ਨਾ ਤਾਂ ਉਹਨਾਂ ਬਿਸਤਰਾ ਮੱਲਿਆ, ਨਾ ਉਹਨਾਂ ਹਮਦਰਦੀ ਦੀ ਚਾਹਨਾ ਰਖੀ ਅਤੇ ਨਾ ਹੀ ਇਸ ਬੀਮਾਰੀ ਦੀ ਭਿਅੰਕਰਤਾ ਦੇ ਖਿਆਲ ਨੂੰ ਲਾਗੇ ਆਉਣ ਦਿਤਾ ।

ਉਹ ਅੱਠ ਅੱਠ ਘੰਟੇ ਦੀਵਾਨ ਵਿਚ ਖੜੇ ਹੋ ਕੇ ਬੀਬੀਆਂ ਦੀ ਆਵਾਜਾਈ ਕੰਟਰੋਲ ਕਰਕੇ। ਉਹ ਰੇਲ ਅਤੇ

ਜਹਾਜ਼ ਦੇ ਸਫ਼ਰ ਵਿਚ ਥਕਾਨ ਨਾ ਮਹਿਸੂਸ ਕਰਦੇ।

ਉਹਨਾਂ ਥਾਂ ਥਾਂ ਜਾ ਕੇ ਨਾਮਧਾਰੀ ਬੀਬੀਆਂ ਨੂੰ ਜਥੇਬੰਦ ਕੀਤਾ। ਨਾਮਧਾਰੀ ਵਿਦਿਅਕ ਜਥੇ ਦੀ ਕੁਲ ਹਿੰਦ ਜਥੇਬੰਦੀ ਦੀ ਜਨਰਲ ਸਕੱਤਰ ਹੋਣ ਦੇ ਨਾਤੇ ਇਸ ਜਥੇਬੰਦੀ ਨੂੰ ਕੁਝ ਹੀ ਸਾਲਾਂ ਵਿਚ ਆਪਣੇ ਪੈਰਾਂ ਤੇ ਖੜਾ ਕਰਕੇ ਇਹਨਾਂ ਬੀਬੀਆਂ ਵਿਚ ਉਹ ਗੁਣ ਭਰੇ ਕਿ ਕਿਹਾ ਜਾਣ ਲਗ ਪਿਆ ਕਿ ਬੀਬੀਆਂ ਦਾ ਜੱਥਾ ਹੁਣ ਸਿੰਘਾਂ ਨਾਲੋਂ ਅਗੇ ਨਿਕਲ ਗਿਆ ਹੈ।

ਬੀਬੀ ਸਿਮਰਜੀਤ ਵਿਚ ਇਕ ਸ਼ਕਤੀ ਸੀ ਜਿਸ ਰਾਹੀਂ ਉਹ ਵਿਚਾਰ ਨੂੰ ਐਂਟੀਨੇ ਵਾਂਗ ਪਕੜਦੇ ਉਸ ਦਾ ਸੰਚਾਰ ਕਰਦੇ। ਜੇ ਕੋਈ ਚੰਗੀ ਗਲ ਕੋਈ ਵਿਚਾਰ ਕਿਸੇ ਪੁਸਤਕ ਅਖਬਾਰ ਚੋਂ ਮਿਲੀ ਤਾਂ ਉਸਨੂੰ ਹੋਰਾਂ ਨਾਲ ਸਾਂਝਿਆ ਕਰਕੇ ਮੀਟਿੰਗ ਲਾ ਕੇ ਸੁਣਾਂਦੇ। ਜੇ ਕਿਸੇ ਸਾਧਾਰਨ ਵਿਅਕਤੀ ਕੋਲ ਕਹਿਣ ਨੂੰ ਕੋਈ ਚੰਗੀ ਗਲ ਹੈ ਤਾਂ ਉਸ ਦਾ ਉਹ ਪ੍ਰਸਾਰਨ ਵੀ ਕਰਦੇ। ਨਾਮਧਾਰੀ ਵਿਦਿਅਕ ਜੱਥੇ ਦੇ ਬੰਗਲੌਰ ਸਮਾਗਮ ਸਮੇਂ ਜਦੋਂ ਇਕ ਸ਼ਾਮ ਬਿਲਕੁਲ ਕੋਈ ਪ੍ਰੋਗਰਾਮ ਨਹੀਂ ਸੀ ਤਾਂ ਉਹਨਾਂ ਬਗੈਰ ਏਜੰਡੇ ਦੇ ਐਸਾ ਸਮਾਗਮ ਚਲਾਇਆ ਕਿ ਜਿਹੜਾ ਵਿਅਕਤੀ ਸਾਰੀ ਉਮਰ ਸਟੇਜ ਤੇ ਨਹੀਂ ਸੀ ਬੋਲਿਆ ਉਹ ਵੀ ਅਪਣੀ ਉਮਰ ਦੇ ਤਜਰਬੇ ਆਪਣੀਆਂ ਹੱਡ ਬੀਤੀਆਂ ਇਵੇਂ ਦਸਣ ਲਗਾ ਜਿਵੇਂ ਉਹ ਬਹੁਤ ਵਧੀਆ ਵਿਦਵਾਨ ਵਕਤਾ ਹੋਵੇ। ਐਸੀ ਪ੍ਰੇਰਨਾ ਸੀ ਸਿਮਰਜੀਤ ਦੇ ਕਥਨ ਦੀ, ਕਿਰਦਾਰ ਦੀ। ਬੀਬੀ ਸਿਮਰਜੀਤ ਦੇ ਆਚਰਣ ਦੀ ਸ਼ੁਧਤਾ, ਆਤਮਾ ਦੀ ਪਵਿੱਤਰਤਾ ਅਤੇ ਉੱਚਤਾ ਦਾ ਹੀ ਇਹ ਸਬੂਤ ਹੈ ਕਿ ਉਹ ਬੀਬੀਆਂ ਵਿਚ, ਮਰਦਾਂ ਵਿਚ, ਘਰਾਂ ਵਿਚ, ਘਰੋਂ ਬਾਹਰ ਦੂਰ-ਦਰਾਜ਼ ਇਲਾਕਿਆਂ ਅਤੇ ਦੇਸ਼ਾਂ ਵਿਚ ਇਕੱਲੇ ਵਿਚਰਦੇ ਤਾਂ ਹਰ ਇਕ ਦੇ ਦਿਲ ਵਿਚ ਉਹਨਾਂ ਦੀ ਪਵਿੱਤਰਤਾ ਦੀ ਉਹਨਾਂ ਦੇ ਉੱਚੇ ਸੁੱਚੇ ਕਿਰਦਾਰ ਦੀ ਹੀ ਮੋਹਰ ਲਗਦੀ।

ਅੱਜ ਸਾਡੇ ਦਿਲ ਵਿਚ ਤਾਂ ਛੋਟੀ ਮੋਟੀ ਪ੍ਰਧਾਨਗੀ ਜਾਂ ਸਕੱਤਰੀ ਮਿਲਣ ਜਾਂ ਨਾ ਮਿਲਣ ਦਾ ਅਸਰ ਹੋ ਜਾਂਦਾ ਹੈ। ਬੀਬੀ ਸਿਮਰਜੀਤ ਕੁਲ ਹਿੰਦ ਜਥੇਬੰਦੀ ਦੇ ਸਕੱਤਰ ਰਹੇ ਵੀ ਅਤੇ ਨਾ ਵੀ ਰਹੇ, ਦੋਨਾਂ ਹਾਲਤਾਂ ਵਿਚ ਹੀ ਉਹਨਾਂ ਨੂੰ ਕੋਈ ਫਰਕ ਨਹੀਂ ਪਿਆ। ਉਹਨਾਂ ਦੀਆਂ ਗਤੀਵਿਧੀਆਂ ਉਵੇਂ ਹੀ ਰਹੀਆਂ, ਸਗੋਂ ਸਕੱਤਰੀ ਛੱਡ ਕੇ ਉਹ ਹੋਰ ਵੀ ਖੁਸ਼ ਹੋਏ। ਉਹਨਾਂ ਨੂੰ ਪੁਸਤਕਾਂ, ਰਸਾਲਿਆਂ ਨੂੰ ਲੋਕਾਂ ਤਕ ਪਹੁੰਚਾਣ ਦਾ ਵੀ ਬਹੁਤ ਸ਼ੌਕ ਸੀ ਅਤੇ ਉਹਨਾਂ ਦੀ ਜ਼ਬਾਨ ਤੇ ਵੀ ਸਰਸਵਤੀ ਦਾ ਵਾਸ ਸੀ। ਉਹ ਜਿਸ ਨੂੰ ਵੀ ਕਹਿੰਦੇ 'ਤੂੰ ਇਹ ਪੁਸਤਕ ਲੈ ਲੈ', 'ਔਹ ਰਸਾਲਾ ਖਰੀਦ ਲੈ', 'ਚੰਦਾ ਦੇ ਦੇ' ਤਾਂ ਕੋਈ ਉਜ਼ਰ ਨਾ ਕਰਦਾ। ਐਸੀ ਕਮਾਲ ਦੀ ਮਿਕਨਾਤੀਸੀ ਸ਼ਖਸੀਅਤ ਸੀ ਸਿਮਰਜੀਤ ਦੀ। ਹਿੰਦੀ, ਪੰਜਾਬੀ, ਅੰਗਰੇਜ਼ੀ ਭਾਸ਼ਾ ਦੇ ਸ਼ਬਦਾਂ ਤੇ ਕਮਾਲ ਦਾ ਅਧਿਕਾਰ ਸੀ।

ਉਹਨਾਂ ਦੀ ਤਕਰੀਰ ਸੁਣਦਿਆਂ ਇਵੇਂ ਪ੍ਰਤੀਤ ਹੁੰਦਾ ਜਿਵੇਂ ਰੇਡੀਓ ਸੁਣ ਰਹੇ ਹਾਂ। ਨਾਮਧਾਰੀ ਸਮਾਜ ਵਿਚ ਅਤੇ ਇਸ ਤੋਂ ਬਾਹਰ ਵੀ ਉਹ ਹਮੇਸ਼ਾ ਸੇਵਾ ਦੀਆਂ ਸਰਗਰਮੀਆਂ ਵਿਚ ਹੀ ਰੁਚਿਤ ਰਹੇ।

ਸਾਹਿਤ,ਸੰਗੀਤ ਅਤੇ ਕੋਮਲ ਕਲਾਵਾਂ ਸਿਮਰਜੀਤ ਦਾ ਸ਼ੌਕ ਸੀ, ਭਾਵੇਂਕਿ ਇਹਨਾਂ ਕਲਾਵਾਂ ਵਿਚ ਮਾਸਟਰੀ ਲਈ ਵਕਤ ਨਹੀਂ ਸੀ। ਸਾਡੇ ਸੰਗੀਤ ਸੰਮੇਲਨਾਂ ਸਮੇਂ ਉਹ ਸਦਾ ਮਦਦ-ਗਾਰ ਰਹੇ। ਗਵਾਲੀਅਰ ਦੇ ਸੰਗੀਤ ਸਮਾਰੋਹ ਤੇ ਪੁਜਣ ਲਈ ਅਸੀਂ ਉਹਨਾਂ ਨੂੰ ਪੱਤਰ ਲਿਖਿਆ, ਪਰ ਰੇਲ ਵਿਚ ਪਤਾ ਲਗ ਗਿਆ ਕਿ ਉਹ ਇਸ ਵਾਰ ਨਹੀਂ ਆ ਸਕਦੇ। ਕਿਉਂ ਨਹੀਂ ਆ ਸਕਦੇ ? ਵਾਪਸ ਦਿੱਲੀ ਵਿਚ ਸਤਿਗੁਰੂ ਜੀ ਦੇ ਹਜ਼ੂਰ ਅਰਦਾਸ ਹੋ ਰਹੀ ਸੀ ਕਿ ਬੀਬੀ ਸਿਮਰਜੀਤ ਦੇ ਕਸ਼ਟ ਦੀ ਨਵਿਰਤੀ ਹੋਵੇ। ਸਤਿਗੁਰੂ ਜੀ ਦਾ ਆਦੇਸ਼ ਸੀ ਸੰਗਤ ਨੂੰ—ਕਿ 'ਬੀਬੀ ਜੀ ਨਮਿਤ ਭਜਨ ਭਗਾਉਤੀਆਂ ਦੀਆਂ ਵਰਨੀਆਂ ਕੀਤੀਆਂ ਜਾਣ'। ਜਿਸ ਵੇਲੇ ਡਾਕਟਰਾਂ ਨੇ ਕਹਿ ਦਿਤਾ ਕਿ ਉਹਨਾਂ ਦਾ ਅੰਤਮ ਸਮਾਂ ਆ ਗਿਆ ਹੈ, ਸਿਮਰਜੀਤ ਉਸ ਵੇਲੇ ਹੀ ਭੈਣੀ ਸਾਹਿਬ ਪਹੁੰਚ ਗਏ। ਲੋਕ ਹੈਰਾਨ ਸਨ, ਪਰ ਉਹ ਆਪਣੇ ਇਸ਼ਟ ਦੇਵ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ ਪਰਸ ਰਹੇ ਸਨ। ਸਤਿਗੁਰੂ ਜੀ ਵੀ ਗਵਾਲੀਅਰ ਤੋਂ ਵਾਪਸੀ ਤੇ ਚੰਡੀਗੜ੍ਹ ਬੀਬੀ ਜੀ ਦੇ ਘਰ ਦਰਸ਼ਨ ਦੇ ਆਏ ਸਨ। ਇਵੇਂ ੧੫ ਨਵੰਬਰ ੧੯੯੫ ਨੂੰ ਜਦੋਂ ਇਸ ਸੰਸਾਰ ਤੋਂ ਰੁਖ਼ਸਤ ਹੋਏ ਤਾਂ ਪਰਮ ਅਨੰਦ ਵਿਚ ਆਪਣੀ ਜੀਵਨ ਖੇਡ ਦੀ ਸ਼ਕਤੀਸ਼ਾਲੀ ਵਾਰੀ ਖੇਡ ਕੇ। ਜਿੰਨੀ ਛੇਤੀ ਉਹਨਾਂ ਜੀਵਨ ਦੀ ਬਾਜ਼ੀ ਖੇਡੀ, ਤੇਜ਼ ਗਤੀ ਵਿਚ, ਧੂੰਆਂਧਾਰ, ਸੌ ਮੀਟਰ ਦੀ ਸਪਰਿੰਟ ਵਾਂਗ ਇਵੇਂ ਹੀ ਉਹਨਾਂ ਨਮਿਤ ਅੰਤਮ ਰਸਮਾਂ ਹੋਈਆਂ। ਅਸੀਂ ਭੋਗ ਦੇ ਸਮਾਗਮ ਤੇ ਪੁਜ ਹੀ ਗਏ। ਸੂਬਾ ਸੁਰਿੰਦਰ ਕੌਰ ਖਰਲ ਤੇ ਉਹਨਾਂ ਦੇ ਪਤੀ ਸ. ਭਗਵੰਤ ਸਿੰਘ ਸਮੇਤ। ਰਾਹ

ਵਿਚ ਅਸੀਂ ਗੱਲਾਂ ਕਰਦੇ ਗਏ ਸਿਮਰਜੀਤ ਦੀਆਂ, ਔਰੰਗਾਬਾਦ ਯਾਤਰਾ ਦੀਆਂ। ਰੇਲ ਵਿਚ ਦਿੱਲੀ ਤੋਂ ਆਪਣੇ ਪਿਤਾ ਦੇ ਘਰੋਂ ਉਹ ਬਹੁਤ ਪਦਾਰਥ ਬਣਾ ਕੇ ਲੈ ਗਏ ਸਨ। ਸਾਡੇ ਬਹੁਤ ਸਾਰੇ ਵਡੇ ਜਥੇ ਨੂੰ ਉਹਨਾਂ ਮਮਤਾ-ਭਰੇ ਹੱਥਾਂ ਨਾਲ ਵਰਤਾਇਆ ਸੀ ਗਜਰੇਲਾ। 'ਵਰਿਆਮ' ਵਾਸਤੇ ਉਹਨਾਂ ਦੇ ਮੋਹ ਦੀਆਂ ਗੱਲਾਂ ਅਤੇ ਇਸ ਦੇ ਸਹਿਯੋਗ ਵਿਚ ਉਹਨਾਂ ਦੀ ਮਹਾਨ ਘਾਲਣਾ ਦੀਆਂ। ਬੀਬੀ ਸਿਮਰਜੀਤ ਦਾ ਜਾਣਾ ਪੰਥ ਦਾ ਸਮਾਜ ਦਾ ਘਾਟਾ ਤਾਂ ਨਿਰਸੰਦੇਹ ਹੈ ਹੀ ਵਰਿਆਮ ਦਾ ਵਿਗੋਚਾ ਤਾਂ ਕਿਤੇ ਵੱਡਾ ਹੈ।

ਪਰ ਨਾਮਧਾਰੀ ਧਰਮਸਾਲਾ ਮੰਡੀ ਵਿਚ ਜਾ ਕੇ ਸਤਿਗੁਰੂ ਜੀ ਦੇ ਹਜ਼ੂਰੀ ਦੀਵਾਨ ਵਿਚ ਵੇਖਿਆ ਕਿ ਸਿਮਰਜੀਤ ਤਾਂ ਇਥੇ ਬੈਠੀ ਹੈ। ਆਪਣੀ ਪੁਰਾਣੀ ਥਾਂ ਤੇ ਹੀ ਇਕ ਟਕ ਆਲਤੀ ਪਾਲਤੀ ਮਾਰ ਕੇ, ਚਦਰ ਨੂੰ ਆਪਣੇ ਪੁਰਾਣੇ ਸਲੀਕੇ ਵਾਂਗ ਉਪਰ ਲੈ ਕੇ, ਜਿਵੇਂ ਕੋਈ ਸਿੱਧ ਪੁਰਸ਼ ਆਪਣੇ ਆਸਨ ਤੇ ਸਥਾਪਤ ਹੋਵੇ। ਘੰਟਿਆਂ ਬਧੀ ਇਕੋ ਆਸਨ ਤੇ। ਦੀਵਾਨ ਦੀ ਸਮਾਪਤੀ ਤੋਂ ਬਾਦ ਸਿਮਰਜੀਤ ਨੇ ਫੇਰ ਮੇਰੇ ਕੰਨ ਕੋਲ ਕਿਹਾ ਅੰਕਲ ਜੀ ਤੁਸੀਂ ਘਰੋਂ ਪਰਸ਼ਾਦਾ ਛਕਣਾ ਹੈ ਅਤੇ ਜਾਣ ਤੋਂ ਪਹਿਲਾਂ ਘਰੋਂ ਹੋ ਕੇ ਜਾਣਾ। ਇਹ ਸਿਮਰਜੀਤ ਹੀ ਸੀ ਉਹੋ ਚਿਹਰਾ ਉਹੋ ਦ੍ਰਿੜਤਾ ਉਹੋ ਸਾਫ ਸੁਥਰੀ ਸ਼ਬਦਾਵਲੀ। ਮੇਰੀਆਂ ਪਲਕਾਂ ਵਿਚ ਹੰਝੂ ਅੜੇ ਦੇ ਅੜੇ ਰਹਿ ਗਏ। ਇਹ ਸਿਮਰਜੀਤ ਮੈਨੂੰ ਅੰਕਲ ਕਹਿ ਰਹੀ ਸੀ ਉਹ ਸਿਮਰਜੀਤ ਵੀਰ ਜੀ ਆਖਦੀ ਸੀ। ਪਰ ਸਨੇਹ ਉਵੇਂ ਦਾ ਉਵੇਂ ਹੀ ਸੀ। ਸਿਮਰਜੀਤ ਹੁਣ ਸੁਖਜੀਤ ਦੇ ਰੂਪ ਵਿਚ ਸਾਹਮਣੇ ਖੜੀ ਸੀ। ਸੁਖਜੀਤ ਕੌਰ 'ਮਲਕਾ', ਸਿਮਰਜੀਤ ਦੀ ਸਪੁਤਰੀ। ਸਿਮਰਜੀਤ ਦਾ ਸਪੁਤਰ ਸੀ ਕਰਨਪਾਲ ਸਿੰਘ ਗੋਲਡੀ, ਨੌਜਵਾਨ, ਥੋਹੜੀ ਦਾੜ੍ਹੀ ਵਾਲਾ। ਇਹ ਦੋਵੇਂ ਬੱਚੇ ਜਿਵੇਂ ਜਿਵੇਂ ਸਾਰਿਆਂ ਦੀ ਧਿਰ ਸਨ। ਧਿਰ ਦੇ ਅਰਥ ਤਰਖਾਣਾਂ ਵਾਲੇ ਹਨ। ਜਦੋਂ ਉਹ ਸੱਟਾਂ ਮਾਰਦੇ ਹਨ ਤਾਂ ਅਗਲੇ ਪਾਸੇ ਧਿਰ ਪਈ ਹੁੰਦੀ ਹੈ ਜੋ ਸਾਰੀਆਂ ਸੱਟਾਂ ਆਪ ਬਰਦਾਸ਼ਤ ਕਰਦੀ ਹੈ ਪਰ ਅਗਲੇ ਪਾਸੇ ਅਸਰ ਨਹੀਂ ਹੋਣ ਦਿੰਦੀ। ਸਿਮਰਜੀਤ ਜੀ ਦੀ ਮੌਤ ਚੰਡੀਗੜ੍ਹ ਹੋਈ ਅਗਲੇ ਦਿਨ ੧੬ ਨਵੰਬਰ ਨੂੰ ਸਸਕਾਰ ਮੰਡੀ ਹਿਮਾਚਲ ਵਿਚ ਹੋਇਆ ੨੫ ਨਵੰਬਰ ਨੂੰ ਅੰਤਮ ਸਮਾਗਮ ਮੰਡੀ ਵਿਚ ਹੀ ਹੋਇਆ। ਅਸੀਂ ਤਾਂ ਅੰਤਮ ਸਮਾਗਮ ਹੀ ਦੇਖਿਆ। ਪਰ ਦਸਣ ਵਾਲਿਆਂ ਦਸਿਆ ਕਿ ਸਿਮਰਜੀਤ ਦੇ ਬੱਚਿਆਂ ਨੇ ਸਿਖਰ ਦੀ ਦਾਨਾਈ ਵਿਖਾਈ। ਕੋਈ ਹੰਝੂ



ਬੀਬੀ ਸਿਮਰਜੀਤ ਕੌਰ

ਨਹੀਂ, ਕੋਈ ਹਾਉਕਾ ਨਹੀਂ, ਕੋਈ ਹਨੋਰਾ ਨਹੀਂ। ਬੀਬੀ ਜੀ ਦੇ ਵਿਛੋੜੇ ਦਾ ਸਭ ਤੋਂ ਵਧ ਸੱਲ ਉਹਨਾਂ ਦੇ ਪਤੀ ਦੇਵ ਸ. ਰਤਨਜੀਤ ਸਿੰਘ ਨੂੰ ਝੱਲਣਾ ਪੈਣਾ ਹੈ। ਬੀਬੀ ਜੀ ਦੇ ਪਬਲਿਕ ਜੀਵਨ ਨੂੰ ਉਹਨਾਂ ਸਦਾ ਮਦਦ ਦਿਤੀ, ਪਰ ਕਦੇ ਵੀ ਆਪ ਅੱਗੇ ਨਹੀਂ ਆਏ। ਬਹੁਤ ਲੋਕਾਂ ਨੂੰ ਉਹਨਾਂ ਦੀ ਵਾਕਫੀ ਵੀ ਨਹੀਂ। ਇਸ ਵੇਲੇ ਉਹਨਾਂ ਨੂੰ ਭਾਰੀ ਦੁਖ ਹੋ ਸਕਦਾ ਸੀ, ਪਰ ਬੀਬੀ ਸਿਮਰਜੀਤ ਨੇ ਆਪਣੇ ਜੀਵਨ-ਕਾਲ ਵਿਚ ਹੀ ਆਪਣੇ ਪਰਿਵਾਰ ਨੂੰ ਅੰਤਮ ਸਮੇਂ ਵਾਸਤੇ ਏਨਾ ਤਿਆਰ ਕਰ ਲਿਆ ਸੀ ਕਿ ਉਹ ਬੀਬੀ ਜੀ ਦੀ ਮੌਤ ਬਾਦ ਵੀ ਇਵੇਂ ਵਿਚਰੇ ਜਿਵੇਂ ਕਿ ਸਿਮਰਜੀਤ ਸਾਖਿਆਤ ਜੀਵਤ ਹੋਣ।

ਅਕਸਰ ਇਹ ਦੇਖਿਆ ਜਾਂਦਾ ਹੈ ਕਿ ਵਿਅਕਤੀ ਆਪਣੇ ਸਮਾਜਕ ਜੀਵਨ ਵਿਚ ਆਪ ਕਿੰਨਾ ਵੀ ਵਧੀਆ ਅਤੇ ਆਗੂ ਹੈਸੀਅਤ ਰਖਦਾ ਹੋਵੇ ਆਪਣੇ ਘਰੇਲੂ ਹਾਲਾਤ ਅਤੇ ਪਰਿਵਾਰ ਅੱਗੇ ਉਹ ਬੇਵੱਸ ਹੁੰਦਾ ਹੈ। ਸਿਮਰਜੀਤ ਨੇ ਜਿਥੇ ਅਨੇਕਾਂ ਨੌਜੁਆਨ ਬੱਚੇ ਬੱਚੀਆਂ ਨੂੰ ਸਹੀ ਗੁਰਮਤ ਦੇ ਪੰਧ ਪਾਇਆ ਉਥੇ ਆਪਣੇ ਪਰਿਵਾਰ ਨੂੰ ਇਕ ਮਿਸਾਲੀ ਸੇਧ ਦਿਤੀ। ਇਹ ਉਹ ਹੀ ਕਰ ਸਕਦਾ ਹੈ ਜਿਸ ਦਾ ਆਪਣਾ ਜੀਵਨ ਬਹੁਤ ਉੱਚਾ-ਸੁੱਚਾ ਹੋਵੇ।

ਹੁਣ ਅਸੀਂ ਕੀ ਕਹੀਏ ! ਅਫ਼ਸੋਸ ਪ੍ਰਗਟ ਕਰੀਏ, ਜਾਂ ਸ਼ਰਧਾਂਜਲੀ ਦੇਈਏ । ਸਤਿਗੁਰੂ ਜਗਜੀਤ ਸਿੰਘ ਜੀ ਨੇ ਜੋ ਮੇਰੇ ਕਥਨ ਨੂੰ ਉਲਟਾਕੇ ਸਹੀ ਕੀਤਾ ਕਿ 'ਜਿਸਨੂੰ ਮਰਨਾ ਆਉਂਦਾ ਹੈ ਉਸ ਨੂੰ ਹੀ ਜਿਊਣਾ ਆਉਂਦਾ ਹੈ' ।" ਇਸਦੀ ਅਮਲੀ ਮਿਸਾਲ ਹੀ ਸੀ ਬੀਬੀ ਸਿਮਰਜੀਤ ਕੌਰ । ਸਤਿਗੁਰੂ ਜੀ ਨੇ ਆਪਣੀ ਕ੍ਰਿਪਾ ਨਾਲ ਐਸੀਆਂ ਉੱਚ ਆਤਮਾਵਾਂ ਦੇ ਦਰਸ਼ਨ ਕਰਾਏ ਹਨ ਜਿਨ੍ਹਾਂ ਨੂੰ ਸਾਧਾਰਨ ਰੂਪ ਵਿਚ ਇਨਸਾਨ ਮੰਨ ਨਹੀਂ ਸਕਦਾ । ਹੁਣ ਪਤਾ ਲੱਗਾ ਹੈ ਕਿ ਕਬੀਰ ਜੀ ਨੇ ਜੋ ਲਿਖਿਆ ਸੀ ਉਹ ਅਤਿ-ਕਥਨੀ ਨਹੀਂ ਸੀ :

ਕਬੀਰ ਜਿਸੁ ਮਰਨੇ ਤੇ ਜਗੁ ਡਰੈ
ਮੇਰੇ ਮਨਿ ਆਨੰਦੁ ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥

—ਜਗਦੀਸ਼ ਸਿੰਘ

## ਜੀਵਨ ਵੇਰਵਾ

ਬੀਬੀ ਸਿਮਰਜੀਤ ਕੌਰ ਦਾ ਜਨਮ ੧ ਜਨਵਰੀ ੧੯੫੫ ਨੂੰ ਲਖਨਊ ਵਿਚ ਸ. ਸੰਤੋਖ ਸਿੰਘ ਗੰਭੀਰ ਕਾਮੋਕੇ ਵਾਲਿਆ ਅਤੇ ਮਾਤਾ ਲਾਜਵੰਤ ਕੌਰ ਦੇ ਘਰ ਹੋਇਆ । ਸਿਮਰਜੀਤ ਦੇ ਦਾਦਾ ਸੰਤ ਹਰਨਾਮ ਸਿੰਘ ਕਾਮੋਕੇ ਅਤੇ ਨਾਨੀ ਬੀਬੀ ਮਾਇਆ ਦੇਵੀ ਪਟਨਾ ਪਰਸਿਧ ਹਸਤੀਆਂ ਹੋਈਆਂ ਹਨ । ਬੀਬੀ ਸਿਮਰਜੀਤ ਨੇ ਆਈ. ਟੀ. ਕਾਲਜ ਲਖਨਊ ਤੋਂ ਬੀ. ਏ. ਪਾਸ ਕੀਤਾ । "ਉੱਨੀ ਸਾਲ ਦੀ ਉਮਰ ਵਿਚ ੨੪ ਜਨਵਰੀ ੯੭੪ ਨੂੰ ਸ. ਰਤਨਜੀਤ ਸਿੰਘ ਮੰਡੀ ਵਾਲਿਆਂ ਨਾਲ ਅਨੰਦ ਕਾਰਜ ਹੋ ਗਿਆ । ਸ. ਰਤਨਜੀਤ ਸਿੰਘ ਜੀ ਸਿਆਲਕੋਟ ਵਾਲੇ ਸੰਤ ਰਘਬੀਰ ਸਿੰਘ ਦੇ ਸਪੁਤਰ ਹਨ । ਸ. ਰਤਨਜੀਤ ਸਿੰਘ ਜੀ ਦੇ ਮਾਤਾ ਬੀਬੀ ਸਿੰਦਰ ਕੌਰ ਹਨ ਅਤੇ ਨਾਨਾਂ ਸੇਠ ਮਹਿਲ ਸਿੰਘ ਜੀ ।

ਸਿਮਰਜੀਤ ਕੌਰ ਨੇ ਦੁਨੀਆਂ ਅਤੇ ਦੀਨ ਦੋਹਾਂ ਨੂੰ ਮਾਣਿਆ । ਅਪਣੇ ਸਮੇਂ ਵਿਚ ਉਹਨਾਂ ਨਵੀਨ ਜ਼ਿੰਦਗੀ ਦੀਆਂ ਸਹੂਲਤਾਂ ਨੂੰ ਭੋਗਿਆ ! ਫੈਸ਼ਨੇਬਲ ਜ਼ਿੰਦਗੀ ਵੀ ਸਿਖਰ ਦੀ ਮਾਣੀ ਪਰ ਜਦੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਰਾਮ ਕਾਰ ਦੇ ਅੰਦਰ ਆਏ ਤਾਂ ਫਕੀਰੀ ਵਿਚ ਵੀ ਕਮਾਲ ਦੀ ਉੱਚਤਾ ਪ੍ਰਾਪਤ ਕੀਤੀ ।

ਪਹਿਲੀ ਵਾਰ ਉਹ ਸੰਨ ੧੯੮੬ ਵਿਚ ਮੰਡੀ ਤੋਂ ਬੀਬੀਆਂ ਦਾ ਜੱਥਾ ਲੈ ਕੇ ਸ੍ਰੀ ਭੈਣੀ ਸਾਹਿਬ ਵਿਦਿਅਕ ਸੰਮੇਲਨ ਤੇ ਆਏ । ਸੰਨ ੧੯੮੭ ਵਿਚ ਦਿੱਲੀ ਸੰਮੇਲਨ ਸਮੇਂ ਸਤਿਗੁਰੂ ਜੀ ਨੇ ਕਿਹਾ "ਮੰਡੀ ਦੀਆਂ ਬੀਬੀਆਂ ਨੇ ਮਿਸਾਲ ਨਹੀਂ, ਮਸ਼ਾਲ ਜਗਾ ਕੇ ਦਿੱਤੀ ਹੈ ।

ਬੀਬੀ ਸਿਮਰਜੀਤ ਕੌਰ ਦੀ ਬੇਨਤੀ ਤੇ ਸੰਨ ੧੯੯੧ ਨੂੰ ਸਤਿਗੁਰੂ ਜੀ ਨੇ ਬੀਬੀ ਸੁਰਿੰਦਰ ਕੌਰ ਖਰਲ ਨੂੰ ਜਥੇ ਦਾ ਪ੍ਰਧਾਨ ਥਾਪਿਆ ਪਰ ਨਾਲ ਹੀ ਬੀਬੀ ਸਿਮਰਜੀਤ ਨੂੰ ਜਨਰਲ ਸਕੱਤਰ ਨਿਯੁਕਤ ਕੀਤਾ । ਇਸ ਸੇਵਾ ਦੌਰਾਨ ਦੇਸ਼ ਦੇ ਵੱਖ ਵੱਖ ਇਲਾਕਿਆਂ ਤੋਂ ਇਲਾਵਾ ਥਾਈਲੈਂਡ ਅਤੇ ਅਫਰੀਕਾ ਦਾ ਵੀ ਉਹਨਾਂ ਕਈ ਵਾਰ ਦੌਰਾ ਕੀਤਾ । ਜੂਨ ੧੯੯੫ ਨੂੰ ਉਹ ਸੇਵਾ ਮੁਕਤ ਹੋਏ । ਅਕਤੂਬਰ ੧੯੯੫ ਦੇ ਸਾਲਾਨਾ ਜਪ ਪਰਯੋਗ ਤੇ ਉਹ ਪੂਰੇ ਸਰਗਰਮ ਸਨ । ਉਹਨਾਂ ਨੂੰ ਕਈ ਵਾਰ ਮਾਨ ਸਨਮਾਨ ਮਿਲੇ । ੧੫ ਨਵੰਬਰ ੧੯੯੫ ਸ਼ਾਮ ੪.੩੫ ਤੇ ਉਹਨਾਂ ਅੰਤਮ ਸਵਾਸ ਚੰਡੀਗੜ੍ਹ ਵਿਚ ਛੱਡੇ । ਉਹਨਾਂ ਦਾ ਆਪਣੇ ਜੀਜਾ ਜੀ ਸੰਤ ਬਲਬੀਰ ਸਿੰਘ ਸੁੰਦਰ ਨਗਰ ਨਾਲ ਵਾਅਦਾ ਸੀ ਕਿ ਸੰਤਾਂ ਦੀ ਅਰਦਾਸ ਬਾਦ ਉਹ ਪ੍ਰਾਣ ਤਿਆਗਣਗੇ ਅਤੇ ਇਵੇਂ ਹੀ ਹੋਇਆ ! ਸਸਕਾਰ ਮੰਡੀ (ਹਿਮਾਚਲ) 'ਚ ਹੋਇਆ ਅਤੇ ਇਥੇ ਹੀ ੨੫ ਨਵੰਬਰ ਨੂੰ ਸ਼ਰਧਾਂਜਲੀ ਸਮਾਗਮ ਹੋਇਆ । ਸਮਾਗਮ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਹਜ਼ੂਰੀ ਰਾਗੀਆਂ ਅਤੇ ਜਥੇ ਸਮੇਤ ਦਰਸ਼ਨ ਦਿਤੇ । ਨਾਮ ਸਿਮਰਨ ਹੋਇਆ, ਕੀਰਤਨ ਹੋਇਆ ਅਤੇ ਸਤਿਗੁਰੂ ਜੀ ਨੇ ਮਰਨ ਜੀਵਨ ਦੇ ਫ਼ਲਸਫ਼ੇ ਤੇ ਆਪਣਾ ਪ੍ਰਵਚਨ ਦਿਤਾ । ਹੋਰ ਸ਼ਰਧਾਂਜਲੀਆਂ ਦੇਣ ਵਾਲਿਆਂ ਵਿਚ ਸਨ— ਸ੍ਰੀ ਟਛਪਾਲ ਸਿੰਘ ਮੰਡੀ, ਸ. ਸਾਧੂ ਸਿੰਘ ਕਿਸਾਨ, ਸੂਬਾ ਜੈਮਲ ਸਿੰਘ, ਸੇਠ ਭਜਨੀਕ ਸਿੰਘ, ਸ੍ਰੀ ਮਨਜੀਤ ਸਿੰਘ, ਸੂਬਾ ਸੁਰਿੰਦਰ ਕੌਰ ਖਰਲ, ਬੀਬੀ ਕੁਲਵੰਤ ਕੌਰ, ਬੀਬੀ ਨਰਿੰਦਰ ਕੌਰ ਦਿੱਲੀ, ਸੰਤ ਹਰਪਾਲ ਸਿੰਘ ਨਿੱਜੀ ਸੇਵਕ ਜਗਦੀਸ਼ ਸਿੰਘ ਵਰਿਆਮ, ਸਤਿੰਦਰਪਾਲ ਸਿੰਘ ਸਟੇਜ ਸਕੱਤਰ ਅਤੇ ਹੋਰ ।

ਸ. ਸਾਧੂ ਸਿੰਘ ਕਿਸਾਨ ਨੇ ਕਿਹਾ ਕਿ ਮੈਂ ਬੀਬੀ ਜੀ ਨੂੰ ਸ਼ਹੀਦ ਮੰਨਦਾ ਹਾਂ । ਉਹਨਾਂ ਦੀ ਯਾਦ ਵਿਚ ਘੱਟੋ-ਘੱਟ ਦੋ ਦਿਨ ਦਾ ਸਮਾਗਮ ਵਿਦਿਅਕ ਜਥੇ ਨੂੰ ਕਰਨਾ ਚਾਹੀਦਾ ਹੈ ।

---

## ਇਕੀਵੇਂ ਵਰ੍ਹੇ ਵਿਚ ਪੈਰ

ਹਥਲੇ ਅੰਕ ਨਾਲ 'ਵਰਿਆਮ' ਅਛੋਪਲੇ ਜਿਹੇ ਇਕੀਵੇਂ ਸਾਲ ਵਿਚ ਪ੍ਰਵੇਸ਼ ਕਰ ਗਿਆ ਹੈ ।

---

# ਵਿਆਹ : ਖ਼ੁਸ਼ੀ ਜਾਂ ਅਡੰਬਰ

—ਸਤਨਾਮ ਚਾਨਾ

ਕਹਿੰਦੇ ਹਨ ਵਿਆਹ ਦੋ ਆਤਮਾਵਾਂ ਦਾ ਮੇਲ ਹੁੰਦਾ ਹੈ। ਸ਼ਾਦੀ ਦਾ ਅਰਥ ਹੀ ਖੁਸ਼ੀ ਹੁੰਦਾ ਹੈ। ਬਾਕੀ ਦੁਨੀਆ ਨੂੰ ਛੱਡ ਵੀ ਦਈਏ ਤਾਂ ਵੀ ਭਾਰਤ ਵਿਚ ਅਨਗਿਣਤ ਤਰ੍ਹਾਂ ਨਾਲ ਵਿਆਹ ਕੀਤੇ ਜਾਂਦੇ ਹਨ। ਪਰ ਕੀ ਇਹ ਸੱਚਮੁੱਚ ਦੋ ਦਿਲਾਂ ਦਾ ਜਾਂ ਦੋ ਆਤਮਾਵਾਂ ਦਾ ਮੇਲ ਹੁੰਦਾ ਹੈ? ਅਖ਼ਬਾਰਾਂ ਵਿਚ ਨਿੱਤ ਛਪਦੀਆਂ ਨਵ-ਵਿਆਹੁਤਾਵਾਂ ਦੇ ਸੜਨ ਮਰਨ ਦੀਆਂ ਖ਼ਬਰਾਂ ਇਸ ਕਥਨ ਨੂੰ ਝੁਠਲਾਉਂਦੀਆਂ ਹਨ। ਸਾਡੇ ਸਮਾਜ ਵਿਚਲੇ ਕੋਹੜ ਦਾ ਵੱਡਾ ਕਾਰਨ ਵੀ ਤਾਂ ਵਿਆਹ ਦੀਆਂ ਰਸਮਾਂ ਹੀ ਹਨ। ਇਸੇ ਕੋਹੜ ਨੂੰ ਦੂਰ ਕਰਨ ਲਈ ਸਾਡੇ ਵਡੇਰਿਆਂ ਗੁਰੂਆਂ ਨੇ ਜਤਨ ਵੀ ਕੀਤੇ, ਪਰ ਕੀ ਸਾਰੇ ਜਨ-ਸਾਧਾਰਨ ਨੂੰ ਇਸ ਦਾ ਲਾਭ ਪਹੁੰਚਾ ਜਾਂ ਲੋਕ ਇਸ ਨੂੰ ਠੀਕ ਵੀ ਸਮਝਦੇ ਹਨ? ਵਿਆਹ ਦਾ ਮਿਆਰ ਕੀ ਹੋਣਾ ਚਾਹੀਦਾ ਹੈ? ਇਸ ਬਾਰੇ ਦੇਸ਼ ਦੇ ਕਰਨਕਾਰਨਹਾਰਾਂ ਦਾ ਕੀ ਦ੍ਰਿਸ਼ਟੀਕੋਣ ਹੈ? ਕੀ ਮਾਰਗ-ਦਰਸ਼ਨ ਹੈ? ਇਸ ਗੱਲ ਤੇ ਪ੍ਰਸ਼ਨ-ਚਿੰਨ੍ਹ ਲਾਉਂਦਾ ਇਹ ਲੇਖ ਪਾਠਕਾਂ ਦੇ ਰੂ-ਬ-ਰੂ ਹੈ।

—ਸੰਪਾਦਕ

ਕਾਫ਼ੀ ਪੁਰਾਣੀ ਗੱਲ ਹੈ, ਵੀਹ ਸਾਲ ਤੋਂ ਵੀ ਪੁਰਾਣੀ ਜਦੋਂ ਲਾਇਲਪੁਰ ਖ਼ਾਲਸਾ ਕਾਲਜ ਜਲੰਧਰ ਦੇ ਵਿਦਿਆਰਥੀ ਸਾਂ ਅਤੇ ਨਵਾਂ ਜ਼ਮਾਨਾ ਅਖ਼ਬਾਰ ਦੇ ਦਫ਼ਤਰ ਵਿਚ ਅਖ਼ਬਾਰਾਂ ਹੇਠਾਂ ਸੁੱਟ ਕੇ ਹੀ ਸੌਂ ਜਾਇਆ ਕਰਦੇ ਸਾਂ। ਨਾਲ ਨਾਲ ਪਤਰਕਾਰੀ ਵੀ ਚਲਦੀ ਸੀ। ਚਾਰ ਪੰਜ ਜਣਿਆਂ ਦਾ ਸਾਡਾ ਗਰੁੱਪ ਸੀ। ਰਾਤਾਂ ਦਾ ਇਕ ਸਾਥੀ ਸਾਡਾ ਹੋਰ ਵੀ ਸੀ : ਨਵਾਂ ਜ਼ਮਾਨਾ ਦਾ ਚੌਕੀਦਾਰ ਗੋਰਖਾ, ਜਿਸਨੂੰ ਬਹਾਦਰ ਕਹਿਕੇ ਬੁਲਾਇਆ ਕਰਦੇ ਸਾਂ। ਉਹ ਸਾਡਾ ਸਾਥੀ ਹੀ ਸੀ। ਇਕ ਦਿਨ ਜਦੋਂ ਕਈ ਜਣੇ ਬੈਠੇ ਸਾਂ ਤਾਂ ਬਹਾਦਰ ਕਹਿਣ ਲੱਗਾ, "ਮੈਨੇ ਟੁਮਾਰੇ ਕਹਿਨੇ ਪੇ ਪੈਗ ਲੇ ਲੀਆ ਹੈ।" ਸਾਡੇ ਕੰਨ ਖੜੇ ਹੋ ਗਏ। ਅਸਲ ਵਿਚ ਉਸਦਾ ਵਿਆਹ ਤੈਅ ਹੋ ਗਿਆ ਸੀ। "ਇੰਤਜ਼ਾਮ ਬੀ ਅਬ ਟੁਮ ਕਰੋਗੇ।" ਇਹ ਉਸਦਾ ਹੁਕਮ ਸੀ।

ਅਸਲ ਵਿਚ ਗੋਰਖਿਆਂ ਦਾ ਕੋਈ ਅਜਿਹਾ ਰਿਵਾਜ ਹੈ ਕਿ ਲਾੜਾ ਜਦੋਂ ਵਿਆਹੁਣ ਜਾਂਦਾ ਹੈ ਤਾਂ ਬਰਾਤੀ ਲਾੜੀ ਦੇ ਮੇਲ ਨੂੰ ਸ਼ਰਾਬ ਪੇਸ਼ ਕਰਦੇ ਹਨ ਅਤੇ ਪੈਗ ਲਾਉਣ ਤੋਂ ਬਾਦ ਰਿਸ਼ਤੇਦਾਰੀ ਬੱਝ ਜਾਂਦੀ ਹੈ। ਬਹਾਦਰ ਗੋਰਖੇ ਨੇ ਤਿੰਨ ਬੋਤਲਾਂ 'ਸੰਗਤਰਾ ਸ਼ਰਾਬ' ਦੀ ਮੰਗ ਕੀਤੀ। ਉਸ ਸਮੇਂ ਦੇਸੀ ਦੀ ਬੋਤਲ ੧੫ ਕੁ ਰੁਪੈ ਦੀ ਹੀ ਹੋਵੇਗੀ। ਅਸੀਂ ਵਧਾਈਆਂ ਦਿੱਤੀਆਂ ਤੇ ਮੋੜ ਕੇ ਪੁਛਿਆ, ਤਿੰਨ ਬੋਤਲਾਂ ਨਾਲ ਸਰ ਜਾਵੇਗਾ? ਉਸ ਨੇ ਕਿਹਾ, "ਬਹੁਤ ਜਾਦਾ ਹੈ।" ਅੱਗੋਂ ਅਸੀਂ ਕਿਹੜਾ ਘਟ ਰਈਸ ਸਾਂ। ਅਸੀਂ ੪ ਬੋਤਲਾਂ ਵਿਸਕੀ ਦਾ ਬੰਦੋਬਸਤ ਕੀਤਾ ਤੇ ਫੋਟੋਆਂ ਖਿੱਚਣ ਲਈ ਇਕ ਕੈਮਰਾ ਵੀ। ਵਿਆਹ ਦੇ ਜਸ਼ਨ ਦੀ ਸ਼ੁਰੂਆਤ ਰਾਤ ਨੂੰ ਹੁੰਦੀ ਹੈ। ਵਿਸਕੀ ਦੇ ਲੇਬਲ ਅਤੇ ਕੈਮਰੇ ਦੀ ਫਲੈਸ਼ ਨੇ ਗੋਰਖਿਆਂ ਦੇ ਜਮਘਟੇ ਨੂੰ ਮੁਗਧ ਕਰ ਦਿੱਤਾ। ਉਪਰੋਂ ਗੋਰਖੇ ਦੇ ਮਾਲਕ 'ਸਰਦਾਰ ਪੰਜਾਬੀ' ਵੀ ਵਿਆਹ ਵਿਚ ਸ਼ਾਮਲ ਸਨ। ਅਸੀਂ ਬਹਾਦਰ ਦੀ ਖੁਸ਼ੀ ਨੂੰ ਵਾਰ ਵਾਰ ਦੇਖਿਆ ਅਤੇ ਰੱਜ ਕੇ ਮਾਣਿਆ।

ਉਸ ਦਿਨ ਤੋਂ ਬਾਦ ਮੈਂ ਅੱਜ ਤਕ ਕਿਸੇ ਵਿਆਂਦੜ ਦੇ ਚਿਹਰੇ ਉਤੇ ਉਨੀ ਖੁਸ਼ੀ ਨਹੀਂ ਦੇਖੀ ਜਿੰਨੀ ਬਹਾਦਰ ਦੇ ਚਿਹਰੇ ਤੇ ਚੜ੍ਹੀ ਹੋਈ ਸੀ। ਉਸ ਤੋਂ ਵਧ ਖੁਸ਼ੀ ਇਨਸਾਨ ਸਹਿਣ ਹੀ ਨਹੀਂ ਕਰ ਸਕਦਾ। ਇਨਸਾਨ ਵਿਚ ਸਮਰੱਥਾ ਹੀ ਨਹੀਂ ਕਿ ਉਸ ਤੋਂ ਵੱਧ ਖੁਸ਼ੀ ਸਹਾਰ ਸਕੇ।

ਵਿਆਹ ਅਸਲ ਵਿਚ, ਬੁਨਿਆਦੀ ਰੂਪ ਵਿਚ, ਕਿਸ ਦੀ ਖੁਸ਼ੀ ਹੈ? ਇਹ ਖੁਸ਼ੀਆਂ ਮਾਣਨ ਦਾ ਪਹਿਲਾ ਅਧਿਕਾਰ ਕਿਸਦਾ ਹੈ? ਇਸ ਦਾ ਜਵਾਬ ਦਾਨਸ਼ਵਰਾਂ ਤੇ ਛਡ ਦਿੰਦੇ ਹਾਂ।

ਲੇਕਿਨ, ਬਹਾਦਰ ਦਾ ਅਜੇ ਵਿਆਹ ਹੋਇਆ ਹੀ ਸੀ ਕਿ ਅਸੀਂ ਪ੍ਰੋਫੈਸਰ ਅਜੀਤ ਦੇ ਵਿਆਹ ਵਿਚ ਸ਼ਰੀਕ ਹੋਣਾ ਸੀ। ਪ੍ਰੋਫੈਸਰ ਅਜੀਤ ਉਹੀ ਨੇ ਜਿਨ੍ਹਾਂ ਦੇ ਵਿਆਹ ਨੇ, ਪੰਜਾਬ ਵਿਧਾਨ ਸਭਾ ਦਾ ਫਰਸ਼ ਕੰਬਾ ਦਿੱਤੀ ਸੀ। ਉਹ ਮਾਹਲਪੁਰ ਕਾਲਜ ਵਿਚ ਅਧਿਆਪਕ ਸਨ ਅਤੇ ਉਨ੍ਹਾਂ ਨੇ ਮਾਹਲਪੁਰ ਕਾਲਜ ਦੀ ਹੀ ਆਪਣੀ ਸਾਥਣ ਅਧਿਆਪਕਾ ਨਾਲ ਵਿਆਹ ਰਚਾ ਲਿਆ। ਦੋਹਾਂ ਦਾ ਅੰਤਰਜਾਤੀ ਵਿਆਹ ਸੀ। 'ਜੱਟਾਂ' ਨੇ ਅਸਮਾਨ ਸਿਰ ਉਤੇ ਚੁੱਕ ਦਿੱਤਾ। ਕਾਲਜ ਦੀ ਮੈਨੇਜਮੈਂਟ ਨੇ ਵਿਆਹੁਤਾ ਜੋੜੇ ਨੂੰ ਨੌਕਰੀਉਂ ਕੱਢ ਦਿਤਾ। ਸਾਰੇ ਪੰਜਾਬ ਵਿਚ ਹਾਹਾਕਾਰ ਮਚ ਗਈ। ਇਲਾਕੇ ਦੇ ਵਿਧਾਇਕ ਦਰਸ਼ਨ ਸਿੰਘ ਕੈਨੇਡੀਅਨ ਨੇ ਮੁਆਮਲਾ ਪੰਜਾਬ ਵਿਧਾਨ ਸਭਾ ਵਿਚ ਉਠਾ ਦਿਤਾ ਤੇ ਪ੍ਰਧਾਨ ਮੰਤਰੀ

ਸ੍ਰੀਮਤੀ ਇੰਦਰਾ ਗਾਂਧੀ ਦੇ ਜ਼ਾਤੀ ਦਖਲ ਨਾਲ ਦੋਹਾਂ ਦੀ ਜਾਨ ਬਚੀ।

ਦੋ ਕੁ ਸਾਲ ਪਹਿਲਾਂ ਹੁਸ਼ਿਆਰਪੁਰ ਵਿਚ ਇਕ ਗੋਗੀਆ ਕਾਂਡ ਵਾਪਰ ਗਿਆ ਜਦੋਂ ਕਿ ਇਕ ਵਕੀਲ ਜੋੜੇ ਨੇ ਆਪਣੀ ਖੁਸ਼ੀ ਲਈ ਵਿਆਹ ਕਰ ਲਿਆ ਅਤੇ ਜ਼ਿਲ੍ਹੇ ਦਾ ਸਾਰਾ ਪ੍ਰਸ਼ਾਸਨ ਵਿਆਹੁਤਾ ਜੋੜੇ ਦੀ ਜਾਨ ਦੇ ਪਿੱਛੇ ਪੈ ਗਿਆ। ਦੇਸ਼ ਦੀ ਸਭ ਤੋਂ ਉੱਚੀ ਅਦਾਲਤ ਸੁਪਰੀਮ ਕੋਰਟ ਦੇ ਦਖਲ ਕਾਰਨ ਦੋਹਾਂ ਦੀ ਜਾਨ ਬਚੀ। ਨਹੀਂ ਤਾਂ ਕੁਝ ਵੀ ਹੋ ਸਕਦਾ ਸੀ।

ਏਸੇ ਤਰ੍ਹਾਂ ਦਾ ਹੀ ਇਕ ਵਿਆਹ ਬਿਹਾਰ ਵਿਚ ਕੁਝ ਸਾਲ ਪਹਿਲਾਂ ਹੋਇਆ ਸੀ ਜਦੋਂ ਪੰਚਾਇਤ ਨੇ ਵਿਆਹੁਤਾ ਜੋੜੇ ਨੂੰ ਇਕੱਠਿਆਂ ਦਰੱਖਤ ਨਾਲ ਬੰਨ੍ਹ ਕੇ ਮੌਤ ਦੇ ਘਾਟ ਉਤਾਰ ਦਿੱਤਾ ਸੀ।

ਹੁਣ ਜਦੋਂ ਕਸ਼ਮੀਰ ਦਾ ਮਸਲਾ ਭਖਿਆ ਹੋਇਆ ਹੈ ਤਾਂ ਮਾਮੂਲੀ ਜਿਹੀ ਖੋਜ ਨਾਲ ਸਾਹਮਣੇ ਆਇਆ ਹੈ ਕਿ ੧੯੬੭ ਵਿਚ ਪ੍ਰਮੇਸ਼ਵਰੀ ਨਾਮ ਦੀ ਇਕ ਹਿੰਦੂ ਕੁੜੀ ਨਾਲ ਇਕ ਮੁਸਲਮਾਨ ਲੜਕੇ ਨੇ ਵਿਆਹ ਕਰ ਲਿਆ ਸੀ (ਕੁਝ ਕਹਿੰਦੇ ਹਨ ਜ਼ਬਰਦਸਤੀ ਕੀਤਾ ਸੀ) ਜਿਸ ਦੇ ਪ੍ਰਤੀਕ੍ਰਮ ਵਜੋਂ ਏਨਾ ਹੱਲਾ ਗੁੱਲਾ ਹੋਇਆ ਕਿ ਕਸ਼ਮੀਰ ਦੇ ਪੰਡਤਾਂ ਨੇ ਪ੍ਰਮੇਸ਼ਵਰੀ ਵਾਪਸ ਲੈਣ ਲਈ ਹੜਤਾਲ ਕਰ ਦਿੱਤੀ। ਦੋਹਾਂ ਫਿਰਕਿਆਂ ਵਿਚ ਏਨੀ ਦਰਾੜ ਵਧੀ ਕਿ ਪੰਡਤਾਂ ਨੂੰ ਲੱਖਾਂ ਦੀ ਗਿਣਤੀ ਵਿਚ ਹਿਜਰਤ ਕਰਕੇ ਦੂਜੇ ਥਾਵਾਂ ਤੇ ਜਾਣਾ ਪਿਆ। ਏਹੋ ਜਿਹੀਆਂ ਸੈਂਕੜੇ ਘਟਨਾਵਾਂ ਇਕੱਠੀਆਂ ਕੀਤੀਆਂ ਜਾ ਸਕਦੀਆਂ ਹਨ ਅਤੇ ਰੋਜ਼ ਵਾਪਰਦੀਆਂ ਹਨ।

ਵਿਆਹਾਂ ਦੇ ਸੰਬੰਧ ਵਿਚ ਸਾਨੂੰ ਕਿਹੋ ਜਿਹੇ ਮਿਆਰ ਸਥਾਪਤ ਕਰਨ ਦੀ ਜ਼ਰੂਰਤ ਹੈ। ਜਾਤਾਂ ਗੋਤਾਂ ਅਤੇ ਫਿਰਕਾ-ਪ੍ਰਸਤੀ ਦੀ ਦਬਾਅ ਨਾਲ ਜਕੜੇ ਹੋਏ ਸਮਾਜ ਵਿਚ ਸਾਨੂੰ ਕਿਹੋ ਜਿਹੇ ਉਹੜ ਪੋੜ੍ਹ ਕਰਨ ਦੀ ਲੋੜ ਹੈ। ਜਿਥੇ ਹਵਸ, ਲਾਲਚ ਤੇ ਸ਼ੋਹਰਤ ਦੀ ਭੁੱਖ ਨੇ ਪਹਿਲਾਂ ਹੀ ਕੜਿਲ ਕਢ ਛਡੇ ਹੋਣ ਉਸ ਵਿਚ ਕਿਹੋ ਜਿਹੀਆਂ ਉਦਾਹਰਣਾਂ ਪੇਸ਼ ਕੀਤੀਆਂ ਜਾਣ ?

ਕੀ ਇਹੋ ਜਿਹੀਆਂ ਜਿਹੋ ਜਿਹੀਆਂ ਨਾਮਧਾਰੀ ਅਥਵਾ ਕੂਕੇ ਕਰਦੇ ਹਨ, ਜਿਹੜੇ ਸਵਾ ਸਵਾ ਰੁਪੈ ਵਿਚ ਸੌ ਸੌ ਵਿਆਹ ਇਕਠਾ ਰਚਾ ਲੈਂਦੇ ਹਨ ? ਜਾਂ ਫੇਰ ਇਹੋ ਜਿਹੀਆਂ, ਜਿਹੋ ਜਿਹੀਆਂ ਭਾਰਤ ਦੇ ਪ੍ਰਧਾਨ ਮੰਤਰੀ ਸ਼੍ਰੀ ਨਰਸਿਮਹਾ ਰਾਓ ਅਤੇ ਤਾਮਿਲਨਾਡੂ ਦੀ ਮੁੱਖ ਮੰਤਰੀ ਸ੍ਰੀਮਤੀ ਜੈਲਲਿਤਾ ਨੇ ਪੇਸ਼ ਕੀਤੀਆਂ ਹਨ ? ਇਨ੍ਹਾਂ ਦੋਹਾਂ ਵਿਆਹਾਂ ਸਮੇਤ ਉਪਰੋਕਤ ਕੁਝ ਉਦਾਹਰਣਾਂ ਸਾਡੇ ਸਾਹਮਣੇ ਹਨ। ਜਿਨ੍ਹਾਂ ਦੀ ਬੜੀ ਚਰਚਾ ਹੋਈ ਹੈ, ਜਿਨ੍ਹਾਂ ਤੇ ਬੜਾ ਹੱਲਾ ਹੋਇਆ ਹੈ।

ਪਹਿਲਾਂ ਜੈਲਲਿਤਾ ਨੇ ਆਪਣੇ 'ਗੋਦ ਲਏ ਪੁੱਤਰ' ਦਾ ਵਿਆਹ ਰਚਾ ਕੇ ਸਾਰੇ ਰਿਕਾਰਡ ਮਾਤ ਪਾ ਦਿੱਤੇ। ਰਿਪੋਰਟਾਂ ਅਨੁਸਾਰ ੫੦ ਏਕੜ ਵਿਚ ਵਿਆਹ ਦਾ ਪੰਡਾਲ ਫੈਲਿਆ ਹੋਇਆ ਸੀ। ੧੦ ਕਿਲੋਮੀਟਰ ਤਕ ਸੜਕਾਂ ਰੌਸ਼ਨੀ ਨਾਲ ਸਜਾਈਆਂ ਗਈਆਂ ਸਨ, ਖਾਣਾ ਤਿਆਰ ਕਰਨ ਵਾਲੀਆਂ ਰਸੋਈਆਂ ਦੀ ਗਿਣਤੀ ੩੦੦੦ ਸੀ। ਇਸ ਤੋਂ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ 'ਪ੍ਰਾਹੁਣੇ' ਕਿੰਨੇ ਕੁ ਹੋਣਗੇ। ਅੰਦਾਜ਼ਾ ਕੀਤਾ ਗਿਆ ਹੈ ਕਿ ਵਿਆਹ ਉਤੇ ੧੫੦ ਕਰੋੜ ਰੁਪੈ ਖਰਚ ਆਇਆ ਸੀ। ਸਾਡੇ ਪ੍ਰਧਾਨ ਮੰਤਰੀ ਸ਼੍ਰੀ ਨਰਸਿਮਹਾ ਰਾਓ ਨੂੰ ਤਾਮਿਲਨਾਡੂ ਵਿਚ ਜੈਲਲਿਤਾ ਦੀ ਸਰਕਾਰ ਇਕ ਅੱਖ ਨਹੀਂ ਭਾਉਂਦੀ। ਵਿਆਹ ਤੋਂ ਤੁਰੰਤ ਬਾਦ ਸਰਕਾਰ ਦੇ ਆਮਦਨ ਕਰ ਵਿਭਾਗ ਹਰਕਤ ਵਿਚ ਆ ਗਏ ਅਤੇ ਖਰਚੇ ਦੇ ਹਿਸਾਬ ਕਿਤਾਬ ਲੱਗਣ ਲੱਗੇ ਤਾਂ ਕਿ ਜੈਲਲਿਤਾ ਦੀਆਂ ਖੁਸ਼ੀਆਂ ਮਿੱਟੀ ਵਿਚ ਮਿਲਾ ਦਿੱਤੀਆਂ ਜਾਣ ਸਗੋਂ ਮੁੱਖ ਮੰਤਰੀ ਦੀ ਕੁਰਸੀ ਤੋਂ ਮਹਿਰੂਮ ਕਰ ਦਿੱਤਾ ਜਾਵੇ।

ਪ੍ਰਧਾਨ ਮੰਤਰੀ ਨਰਸਿਮਾ ਰਾਓ ਦੀ ਸਰਕਾਰ ਆਪਣੇ ਲਕਸ਼ ਵਿਚ ਅਜੇ ਕਾਮਯਾਬ ਨਹੀਂ ਸੀ ਹੋਈ ਕਿ ਨਰਸਿਮਹਾ ਰਾਓ ਦੀ ਆਪਣੀ ਪੋਤਰੀ ਦਾ ਵਿਆਹ ਆ ਗਿਆ। ਸਿਕੰਦਰਾਬਾਦ ਨੂੰ ਸੁਰੱਖਿਆ ਦੇ ਜੰਗਲਾਂ ਵਿਚ ਨੂੜੀ ਹੋਈ ਦੁਲਹਨ ਵਾਂਗ ਸਜਾਇਆ ਗਿਆ। ਵਿਆਹ ਉਤੇ ਪਹੁੰਚਣ ਵਾਲਿਆਂ ਨੂੰ ਵਿਆਹ ਦੇ ਪਿੰਡ ਤੋਂ ੨ ਕਿਲੋਮੀਟਰ ਤੋਂ ਲੈ ਕੇ ੫ ਕਿਲੋਮੀਟਰ ਤੱਕ ਦੂਰ ਗੱਡੀਆਂ ਖੜ੍ਹੀਆਂ ਕਰਨੀਆਂ ਪਈਆਂ। ਦੂਰੋਂ ਲਾਏ ਹੋਏ ਅੰਦਾਜ਼ੇ ਦਸਦੇ ਹਨ ਕਿ ਨਰਸਿਮਹਾ ਰਾਓ ਦੇ ਲੜਕੇ ਰਾਜੇਸ਼ਵਰ ਰਾਓ ਦੀ ਲੜਕੀ ਦੇ ਵਿਆਹ ਉਤੇ ੧੫੦੦੦ ਤੋਂ ਵਧ ਵਿਅਕਤੀ ਸ਼ਾਮਲ ਸਨ। ਇਹ ਵਿਅਕਤੀ ਨਹੀਂ ਸਨ ਸਗੋਂ ਵੀ. ਵੀ. ਆਈ. ਪੀ. ਸਨ ਅਤੇ ਵੀ. ਆਈ. ਪੀ. ਸਨ। ਬਿਨਾਂ ਸ਼ੱਕ ਥੋੜ੍ਹੇ ਬਹੁਤ ਹਮਾਤੜਮਾ ਵੀ ਹੋਣਗੇ। ਲਾੜਾ ਰਾਜਸਥਾਨ ਦਾ ਆਈ. ਏ. ਐਸ. ਹੈ ਜਿਸ ਕਰਕੇ ਭਾਜਪਾ ਦੇ ਮੁਖ ਮੰਤਰੀ ਭੈਰੋਂ ਸਿੰਘ ਸ਼ੇਖਾਵਤ ਵੀ ਬਰਾਤੀ ਸਨ। ਕੇਂਦਰੀ ਮੰਤਰੀਆਂ, ਗਵਰਨਰਾਂ ਅਤੇ ਮੁਖ ਮੰਤਰੀਆਂ ਦਾ ਤਾਂਤਾ ਬੱਝਾ ਹੋਇਆ ਸੀ। ਜੇਕਰ

ਸਾਰਾ ਹਿਸਾਬ ਕਿਤਾਬ ਲਾਇਆ ਗਿਆ ਤਾਂ ਇਸ ਵਿਆਹ ਉਤੇ ਜੈਲਲਿਤਾ ਦੇ ਲੜਕੇ ਦੇ ਵਿਆਹ ਨਾਲੋਂ ਖਰਚ ਕਿਤੇ ਵਧੇਰੇ ਸਗੋਂ ਕਈ ਗੁਣਾ ਆਇਆ ਹੋਵੇਗਾ ਜਿਸਦਾ ਬਹੁਤਾ ਹਿੱਸਾ ਸਰਕਾਰੀ ਵਿਭਾਗਾਂ ਉਤੇ ਪਿਆ ਹੈ। ਸਿਕੰਦਰਾਬਾਦ ਅਤੇ ਆਸ ਪਾਸ ਦੇ ਜ਼ਿਲ੍ਹਿਆਂ ਦੇ ਠਾਣਿਆਂ ਵਿਚ ਕਾਂ ਉਡ ਰਹੇ ਸਨ। ਇਕ ਵੀ ਸਿਪਾਹੀ ਨਹੀਂ ਸੀ। ਦਿੱਲੀ ਤੋਂ ਵਿਸ਼ੇਸ਼ ਸੁਰੱਖਿਆ ਫੋਰਸ ਨੂੰ ਆਂਧਰਾ ਪ੍ਰਦੇਸ਼ ਭੇਜਿਆ ਗਿਆ ਤਾ ਕਿ ਪ੍ਰਧਾਨ ਮੰਤਰੀ ਸਮੇਤ ਵੀ.ਵੀ.ਆਈ.ਪੀਜ਼ ਦੀ ਠੋਸ ਸੁਰੱਖਿਆ ਹੋ ਸਕੇ। ਮੰਤਰੀਆਂ ਅਤੇ ਸਾਂਸਦਾਂ ਦਾ ਇਕ ਵਿਸ਼ੇਸ਼ ਜਹਾਜ਼ ਦਿੱਲੀ ਤੋਂ ਉਡਿਆ। ਭੀੜ ਏਨੀ ਸੀ ਕਿ ਸਾਰੇ ਪ੍ਰਾਹੁਣਿਆਂ ਨੂੰ ਵਿਆਹ ਦੀ ਕਾਰਵਾਈ ਦਿਖਾਉਣ ਲਈ 'ਕਲੋਜ਼ ਸਰਕਟ' ਟੀ. ਵੀ. ਸੈੱਟ ਲਾਏ ਗਏ ਆਦਿ। ਏਨੀ ਭੀੜ ਲਈ ਤਿਆਰ ਕੀਤਾ ਗਿਆ ਖਾਣਾ ਕਿੰਨਾ ਜ਼ਾਇਆ ਵੀ ਗਿਆ ਹੋਵੇਗਾ। ਸਪਸ਼ਟ ਹੈ ਕਿ ਭਾਵੇਂ ਆਸ-ਪਾਸ ਸੁਰੱਖਿਆ ਦੇ ਇੰਤਜ਼ਾਮ ਬੜੇ ਸਖਤ ਸਨ, ਲੇਕਿਨ ਪੰਡਾਲ ਦੇ ਬਾਹਰ ਜੂਠੀਆਂ ਪੱਤਲਾਂ ਚੱਟਣ ਦੀ ਉਡੀਕ ਵਿਚ ਘੁੰਮ ਰਹੇ ਕੰਗਲੇ ਬੱਚਿਆਂ ਨੂੰ ਕੌਣ ਰੋਕ ਸਕਿਆ ਹੋਵੇਗਾ।

ਇਹ ਆਂਧਰਾ ਪ੍ਰਦੇਸ਼ ਵਿਚ ਵਾਪਰਿਆ ਜਿਥੇ ੨ ਰੁਪੈ ਕਿਲੋ ਚੌਲ ਦੇਣ ਦਾ ਲਾਰਾ ਲਾ ਕੇ ਵੋਟਾਂ ਬਟੋਰਨ ਦੀ ਕੋਸ਼ਿਸ਼ ਕੀਤੀ ਗਈ ਸੀ।

ਵਿਆਹਾਂ ਦੇ ਜਸ਼ਨਾਂ ਦਾ ਪਸਾਰਾ ਕਿੰਨਾ ਕੁ ਹੋਣਾ ਚਾਹੀਦਾ ਹੈ, ਇਸ ਦੇ ਮਿਆਰ ਤੈਅ ਕੌਣ ਕਰੇਗਾ ? ਇਸ ਗੱਲ ਦੀ ਵਿਆਖਿਆ ਕੌਣ ਕਰੇਗਾ ਕਿ ਵਿਆਹ ਅਸਲ ਵਿਚ ਕਿਸ ਦੀ ਖੁਸ਼ੀ ਦਾ ਸਰੋਤ ਹੁੰਦਾ ਹੈ ਅਤੇ ਇਸ ਖੁਸ਼ੀ ਦਾ ਪ੍ਰਗਟਾਵਾ ਕਰਨ ਦੀਆਂ ਕਿਹੜੀਆਂ ਵਿਧੀਆਂ ਹਨ ?

ਸਾਡਾ ਦੇਸ਼ ਦਿਨੋ-ਦਿਨ ਚਾਪਲੂਸਾਂ ਦੀ ਕੌਮ ਵਿਚ ਤਬਦੀਲ ਹੁੰਦਾ ਜਾ ਰਿਹਾ ਹੈ। ਸਾਡੇ ਦੇਸ਼ ਵਿਚ ਚਾਪਲੂਸਾਂ ਦੀ ਜਮਾਤ ਕਿਸੇ ਵੀ ਹੋਰ ਜਮਾਤ ਨਾਲੋਂ ਨਾ ਤਾਂ ਛੋਟੀ ਹੀ ਹੈ ਅਤੇ ਨਾ ਹੀ ਕਮਜ਼ੋਰ। ਜੇਕਰ ਸਾਡੇ ਪ੍ਰਧਾਨ ਮੰਤਰੀ ਨਰਸਿਮਹਾ ਰਾਓ ਜੀ ਸਿਕੰਦਰਾਬਾਦ ਤੋਂ ਦਿੱਲੀ ਤਕ ਵੀ ਪੰਡਾਲ ਲਾਉਣਾ ਚਾਹੁੰਦੇ ਤਾਂ ਇਸ ਵਿਚ ਕੋਈ ਮੁਸ਼ਕਲ ਨਹੀਂ ਸੀ ਕਿਉਂਕਿ 'ਰਿਸੈਪਸ਼ਨ' (ਪ੍ਰੀਤੀ ਭੋਜ) ਦਾ ਸਾਰਾ ਖਰਚਾ ਸ਼ਗਨ ਦੇਣ ਵਾਲੇ ਚੁਕ ਲੈਂਦੇ ਹਨ। ਲੇਕਿਨ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਭਾਰਤ ਅਸਲ ਵਿਚ ਜਿਨ੍ਹਾਂ ਦਾ ਦੇਸ਼ ਹੈ ਉਸ ਸਮਾਜ ਦੀਆਂ ਮਾਵਾਂ ਉਸੇ ਦਿਨ ਚਰਖਾ ਡਾਹ ਲੈਂਦੀਆਂ ਹਨ ਜਿਸ ਦਿਨ ਧੀਆਂ ਦਾ ਜਨਮ ਹੋ ਜਾਂਦਾ ਹੈ। ਉਨ੍ਹਾਂ ਦੀ ਜ਼ਿੰਦਗੀ ਨੂੰ ਹੋਰ ਦੂਭਰ ਨਾ ਹੀ ਬਣਾਇਆ ਜਾਵੇ ਤਾਂ ਚੰਗਾ ਹੈ। (⁀⁀)

# ਤਰਨ ਸਿੰਘ ਵਹਿਮੀ ਪੁਰਸਕਾਰ

ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਦੇ ਖੁਲ੍ਹੇ ਵਿਹੜੇ ਵਿਚ ਸ਼ਾਨਦਾਰ ਪੰਡਾਲ ਵਿਚ ਹੋਏ ਸਮਾਗਮ ਵਿਚ ਸ੍ਰੀ ਜੀਵਨ ਨਗਰ ਇਲਾਕੇ ਦੇ ਮਹਾਨ ਲੇਖਕ ਸੰਤ ਤਰਨ ਸਿੰਘ 'ਵਹਿਮੀ' ਜੀ ਦੀ ਯਾਦ ਵਿਚ ਅਠਾਰਵਾਂ ਸੰਤ ਤਰਨ ਸਿੰਘ ਵਹਿਮੀ ਸਾਲਾਨਾ ਸਨਮਾਨ ਦਿਤਾ ਗਿਆ।

ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਪੱਝਰਵੇਂ ਪ੍ਰਕਾਸ਼ ਵਰ੍ਹੇ ਦੇ ਸੰਬੰਧ ਵਿਚ ਹੋਏ ਕਵੀ ਦਰਬਾਰ ਸਮੇਂ ਹੀ ਇਹ ਸਮਾਗਮ ਕੀਤਾ ਗਿਆ।

ਇਸ ਵਾਰ ਦਾ (ਅਠਾਰਵਾਂ) ਤਰਨ ਸਿੰਘ ਵਹਿਮੀ ਪੁਰਸਕਾਰ ਕਾਲਜ ਦੇ ਰਹਿ ਚੁਕੇ ਪ੍ਰਿੰਸੀਪਲ ਅਤੇ ਬਹੁ ਪੱਖੀ ਸਾਹਿਤਕਾਰ ਅਤੇ ਕੁਸ਼ਲ ਸੰਪਾਦਕ ਸ. ਈਸ਼ਰ ਸਿੰਘ ਤਾਂਘ ਜੀ ਨੂੰ ਪ੍ਰਦਾਨ ਕੀਤਾ ਗਿਆ। ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਦੇ ਪਾਵਨ ਹੱਥਾਂ ਨਾਲ ਦਿਤੇ ਗਏ ਇਸ ਪੁਰਸਕਾਰ ਵਿਚ ਮਾਇਆ, ਸ਼ਾਲ ਅਤੇ ਮੋਮੈਂਟੋ ਸ਼ਾਮਲ ਸੀ। ਸੰਤ ਤਰਨ ਸਿੰਘ ਵਹਿਮੀ ਬਾਰੇ ਬੋਲਦਿਆਂ ਵਰਿਆਮ ਦੇ ਸੰਪਾਦਕ ਜਗਦੀਸ਼ ਸਿੰਘ ਨੇ ਵਹਿਮੀ ਜੀ ਦੀ ਘਾਲਣਾ, ਸਾਹਿਤਕ ਮਹੱਤਤਾ ਅਤੇ ਉਹਨਾਂ ਨਾਲ ਨਿਜੀ ਸੰਪਰਕਾਂ ਦਾ ਵਿਵਰਨ ਦਿਤਾ। ਡਾ: ਈਸ਼ਰ ਸਿੰਘ ਤਾਂਘ ਜੀ ਦੇ ਸਾਹਿਤਕ ਸਫਰ ਬਾਰੇ ਪਰਚਾ ਸ੍ਰੀ ਜੀ. ਡੀ. ਚੌਧਰੀ ਨੇ ਪੜਿਆ। ਮਾਸਟਰ ਨਿਹਾਲ ਸਿੰਘ ਜੀ ਨੇ ਪ੍ਰਧਾਨਗੀ ਭਾਸ਼ਨ ਵਿਚ ਆਯੋਜਨ ਦੀ ਪਰਸੰਨਤਾ ਕਰਦਿਆਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਦਾ ਜ਼ਿਕਰ ਕੀਤਾ ਅਤੇ ਵਹਿਮੀ ਜੀ ਦੀ ਦੇਣ ਦਾ ਉਲੇਖ ਕੀਤਾ।

ਕਾਲਜ ਦੀ ਪ੍ਰਬੰਧਕ ਸਮਿਤੀ ਵਲੋਂ ਸ. ਮਹਿੰਦਰ ਸਿੰਘ 'ਬਲ' ਪ੍ਰਧਾਨ ਸ. ਹਰਮੀਤ ਸਿੰਘ ਚੇਅਰਮੈਨ ਐਜੂਕੇਸ਼ਨ ਸੁਸਾਇਟੀ ਨੇ ਵੀ ਆਪਣੀਆਂ ਤਕਰੀਰਾਂ ਵਿਚ ਇਸ ਦਿਨ ਦੀ ਮਹਾਨਤਾ ਅਤੇ ਕਾਲਜ ਦੀਆਂ ਸਰਗਰਮੀਆਂ ਦਾ ਉਲੇਖ ਕੀਤਾ। ਸ. ਹਰਬੰਸ ਸਿੰਘ ਮੀਤ ਪ੍ਰਧਾਨ ਅਤੇ ਸ. ਕੁਲਦੀਪ ਸਿੰਘ ਜਨਰਲ ਸਕੱਤਰ ਵੀ ਹਾਜ਼ਰ ਸਨ।

ਤਕਰੀਬਨ ਸਾਰਾ ਦਿਨ ਚਲੇ ਇਸ ਦੋਹਰੇ ਸਮਾਗਮ ਉਪ੍ਰੰਤ ਕਾਲਜ ਵਲੋਂ ਆਏ ਸਜਨਾਂ ਵਾਸਤੇ ਲੰਗਰ ਹਾਜ਼ਰ ਸੀ।

# ਕਰਮ-ਗਤੀ

—ਗੁਰੂਬਚਨ ਸਿੰਘ, ਚੰਡੀਗੜ੍ਹ

ਪੁਰਖ ਅਤੇ ਪ੍ਰਕ੍ਰਿਤੀ, ਦੋ ਹੀ ਸੱਤਾ, ਸ੍ਰਿਸ਼ਟੀ ਤੇ ਹਨ। ਪੁਰਖ ਸ਼ਾਸਵਤ ਹੈ, ਅਵਿਨਾਸ਼ੀ ਹੈ, ਪਰਿਵਰਤਨ ਤੋਂ ਰਹਿਤ ਹੈ। ਪ੍ਰਕ੍ਰਿਤੀ ਨਾਸ਼ਵਾਨ ਹੈ, ਪਰਿਵਰਤਨਸ਼ੀਲ ਹੈ। ਪੁਰਖ (ਆਤਮਾ) ਅਤੇ ਪ੍ਰਕ੍ਰਿਤੀ (ਸ਼ਰੀਰ) ਦਾ ਮੇਲ ਹੀ, ਜੁਗਾਦਿ-ਜੁਗੰਤ ਦਾ ਰਹਸਯ ਹੈ।

ਜਦੋਂ ਪੁਰਖ (ਆਤਮਾ) ਪ੍ਰਕ੍ਰਿਤੀ (ਸਰੀਰ) ਨਾਲ ਸੰਬੰਧ ਜੋੜ ਲੈਂਦੀ ਹੈ, ਤਾਂ ਪ੍ਰਕ੍ਰਿਤੀ (ਸਰੀਰ) ਦੀ ਕ੍ਰਿਆ ਹੀ, ਪੁਰਖ ਦਾ ਕਰਮ ਬਣ ਜਾਂਦੀ ਹੈ। ਪ੍ਰਕ੍ਰਿਤੀ ਨਾਲ ਤਦਾਤਮ (ਸੰਬੰਧ) ਹੋਣ ਦਾ ਅਰਥ ਹੈ, ਸਰੀਰ ਅਤੇ ਸਰੀਰ ਨਾਲ ਸੰਬੰਧਤ ਹਰ ਚੀਜ਼, ਪਤਨੀ, ਪੁਤ੍ਰ, ਧਨ, ਵੈਭਵ ਨਾਲ ਸੰਗ ਹੋ ਜਾਣਾ, ਮੋਹ ਹੋ ਜਾਣਾ। ਇਹ ਮੋਹ (ਮਮਤਾ) ਨਿਤ ਨਵੀਂ ਕਾਮਨਾ ਨੂੰ ਜਨਮ ਦਿੰਦੀ ਹੈ। ਕਦੀ ਇਸਤਰੀ ਦੀ ਕਾਮਨਾ, ਕਦੀ ਪੁਤ੍ਰ ਦੀ ਕਾਮਨਾ, ਕਦੀ ਧਨ ਦੀ ਕਾਮਨਾ, ਕਦੀ ਲੋਕਪ੍ਰਿਯਤਾ ਦੀ ਕਾਮਨਾ ਕਦੀ ਪਦ ਦੀ ਲਿਪਸਾ, ਕਦੀ ਪ੍ਰਤਿਸ਼ਠਾ ਦੀ ਭੁੱਖ। ਇਕ ਕਾਮਨਾ ਦੀ ਪੂਰਤੀ ਤੇ ਛਣਿਕ ਸੁਖ, ਫਿਰ ਹੋਰ ਵੱਡੀ ਕਾਮਨਾ ਦਾ ਜਨਮ। ਹਜ਼ਾਰ ਤੋਂ ਲੱਖ, ਲੱਖ ਤੋਂ ਕਰੋੜਾਂ-ਕਾਮਨਾ ਦਾ ਅਨੰਤ ਗਣਿਤ। ਹੋਰ ਅਗਰ ਕਿਸੇ ਕਾਮਨਾ ਦੀ ਪੂਰਤੀ ਨਾ ਹੋਵੇ ਤਾਂ ਕ੍ਰੋਧ ਦਾ ਜਨਮ!

"ਸੰਗਾਤ ਸੰਜਯਤੇ ਕਾਮ:,
ਕਾਮਾਤ ਕ੍ਰੋਧ ਅਭਿਜਾਯਤੇ"

(ਸ੍ਰੀ ਮਦਭਾਗਵਤ ਗੀਤਾ)

ਹੇ ਅਰਜਨ! ਇਸ ਦੇਹ ਨਾਲ "ਸੰਗ" ਹੀ ਕਾਮ ਦਾ, ਅਤੇ ਕਾਮਨਾ ਪੂਰੀ ਨਾ ਹੋਨ ਤੇ ਕ੍ਰੋਧ ਦਾ ਜਨਮਦਾਤਾ ਹੈ। ਇਸ ਕਰਕੇ ਤੂੰ ਕਰਮ ਕਰ ਪਰ ਸੰਗ ਨਾ ਕਰ, ਨਿਸ਼ਕਾਮ ਹੋ ਜਾ।

ਕਰਮ ਤਿਨ ਤਰ੍ਹਾਂ ਤੇ ਹਨ—

(੧) ਕ੍ਰਿਯਾਮਾਨ (੨) ਸੰਚਿਤ (੩) ਪ੍ਰਾਰਭਦ।

ਹੁਣੇ, ਵਰਤਮਾਨ ਵਿਚ ਮੈਂ ਜੋ ਕਰ ਰਿਹਾ ਹਾਂ, ਇਹ ਕ੍ਰਿਯਾਮਾਨ ਕਰਮ ਹੈ। ਇਸ ਤੋਂ ਪਹਿਲਾਂ ਮੈਥੋਂ ਜਿਹੜੇ ਕਰਮ (ਸ਼ੁਭ ਜਾਂ ਅਸ਼ੁਭ) ਹੋਇ ਉਹ ਸੰਚਿਤ ਕਰਮ ਹਨ ਅਤੇ ਉਹੀ ਸੰਚਿਤ ਕਰਮਾਂ ਵਿਚੋਂ ਜੋ ਸ਼ੁਭ ਜਾਂ ਅਸ਼ੁਭ ਕਰਮ ਫਲ ਮੇਰੇ ਸਾਹਮਣੇ ਹਾਜ਼ਰ ਹੋਇਆ, ਉਹ ਮੇਰਾ "ਪ੍ਰਾਰਭਦ" ਹੈ। ਇਸਨੂੰ, ਇਸ ਤਰ੍ਹਾਂ ਸਮਝ ਲਿਆ ਜਾਵੇ—ਇਕ ਯੋਧਾ, ਤੀਰ ਚਲਾ ਰਿਹਾ ਹੈ, ਇਹ ਕ੍ਰਿਯਾਮਾਨ ਕਰਮ ਹੈ। ਇਸ ਕ੍ਰਿਯਾਮਾਨ ਕਰਮ ਤੇ ਉਸ ਯੋਧੇ ਦਾ ਵਸ ਹੈ ਕਿ ਉਹ ਆਪਣੀ ਮਤ ਅਨੁਸਾਰ, ਕਿਸੇ ਨਿਰਦੋਸ਼ ਪ੍ਰਾਣੀ ਤੇ ਚਲਾਇ, ਜਾਂ ਕਿਸੇ ਆਦਮਖੋਰ ਭੇੜੀਏ ਤੇ ਚਲਾਕੇ ਕਿਸੇ ਮਾਸੂਮ ਜੀਵ ਦੀ ਰਖਿਆ ਕਰੇ। ਜਿਹੜੇ ਤੀਰ ਭੱਥੇ ਵਿਚ ਹਨ, ਉਹ ਉਸਦੇ ਸੰਚਿਤ ਕਰਮ ਹਨ, ਜੋ ਵਰਤਮਾਨ ਤੋਂ ਪਹਿਲਾਂ, ਉਸ ਦੇ ਹੀ ਸ਼ੁਭ ਅਤੇ ਅਸ਼ੁਭ ਦੋਨੋਂ ਤਰ੍ਹਾਂ ਦੇ ਕਰਮ ਸੰਚਿਤ ਹੋਏ ਹਨ। ਉਨ੍ਹਾਂ ਸੰਚਿਤ ਕਰਮਾਂ ਵਿਚੋਂ ਜਿਹੜਾ ਤੀਰ ਉਸਦੇ ਹੱਥ ਆਇਆ, ਇਹ ਉਸਦਾ "ਪ੍ਰਾਰਭਦ" ਹੈ। ਆਪਣੇ ਹੀ ਕੀਤੇ ਹੋਏ ਕਿਸੇ ਸ਼ੁਭ ਜਾਂ ਅਸ਼ੁਭ ਕਰਮ ਦਾ ਫਲ! ਪ੍ਰਾਰਭਦ ਦਾ ਇਹ ਤੀਰ ਹੀ ਉਸ ਯੋਧੇ ਦੀ ਭਾਗ-ਰੇਖਾ ਹੈ। ਉਸ ਦਾ ਆਪਣਾ ਹੀ ਕੀਤਾ ਹੋਇਆ ਕਰਮ, (ਮਾੜਾ ਜਾਂ ਚੰਗਾ) ਫਲ ਦੇ ਰੂਪ ਵਿਚ ਪ੍ਰਾਰਭਦ ਬਣਕੇ ਉਸ ਦੇ ਸਾਹਮਣੇ ਹੈ-ਔਰ ਇਸ ਤੀਰ ਨੂੰ ਚਲਾਉਣਾ ਹੀ ਉਸ ਦੇ ਭਾਗ ਦੀ ਵਿਡੰਬਨਾ ਹੈ।

ਪ੍ਰਾਰਭਦ ਦੇ ਵੀ ਦੋ ਫਲ-ਅੰਸ਼ ਹਨ—(੧) ਸ਼ੁਭ (੨) ਅਸ਼ੁਭ। ਸ਼ੁਭ ਫਲ ਨੂੰ ਭੋਗਨਾ ਜਾਂ ਤਿਆਗਨਾ ਸਾਡੇ ਵਸ ਹੈ, ਪਰ ਅਸ਼ੁਭ ਫਲ ਅੰਸ਼ ਨੂੰ ਭੋਗਨਾ ਸਾਡੀ ਮਜਬੂਰੀ ਹੈ। ਇਸ ਗੱਲ ਨੂੰ ਇਵੇਂ ਸਮਝ ਲਿਆ ਜਾਵੇ।

ਰਾਮ ਨੇ ਸ਼ਿਆਮ ਨੂੰ ਇਕ ਮਹੀਨੇ ਦੇ ਵਾਅਦੇ ਤੇ ਦੋ ਹਜ਼ਾਰ ਰੁਪਏ ਦਾ ਕਰਜ਼ਾ ਦਿਤਾ। ਦੋ ਮਹੀਨੇ ਦਾ ਸਮਾਂ ਪੂਰਾ ਹੋਣ ਤੇ ਰਾਮ ਨੇ ਆਪਣੇ ਪੈਸੇ ਵਾਪਸ ਮੰਗੇ ਪਰ ਸ਼ਿਆਮ ਮੋੜ ਨਾ ਸਕਿਆ। ਬਾਰ-ਬਾਰ ਮੰਗਣ ਤੇ ਭੀ ਜਦੋਂ ਸ਼ਿਆਮ ਨੇ ਪੈਸੇ ਨਾ ਮੋੜੇ ਤਾਂ ਇਕ ਦਿਨ ਰਾਮ ਨੇ ਗੁਸੇ ਵਿਚ ਉਸਨੂੰ ਚਪੇੜਾਂ ਮਾਰੀਆਂ। ਹੁਣ ਦੋਨੋਂ ਕੇਸ ਕੋਰਟ ਵਿਚ ਚਲੇ ਗਏ। ਰਾਮ ਨੇ ਸ਼ਿਆਮ ਤੋਂ ਪੈਸੇ ਲੈਣੇ ਹਨ ਇਹ ਦੀਵਾਨੀ ਮੁਕੱਦਮਾ ਦਰਜ ਹੋਇਆ ਅਤੇ ਰਾਮ ਨੇ ਸ਼ਿਆਮ ਨੂੰ ਚਪੇੜਾਂ ਮਾਰੀਆਂ—ਇਹ ਰਾਮ ਦੇ ਖਿਲਾਫ ਫੌਜਦਾਰੀ ਮੁਕੱਦਮਾ ਦਰਜ ਹੋਇਆ। ਦੋਨਾਂ ਦੀ ਕਾਰਵਾਈ ਵਖ ਵਖ ਤਰੀਕੇ ਨਾਲ ਚਲੇਗੀ। ਦੋਨਾਂ ਕੇਸਾਂ ਦਾ ਫੈਸਲਾ ਭੀ ਵਖ ਵਖ ਆਇਆ। ਰਾਮ ਨੇ ਸ਼ਿਆਮ ਤੋਂ ਪੈਸੇ ਲੈਣੇ ਹਨ-ਅਦਾਲਤ ਉਸਨੂੰ ਦਿਵਾਏਗੀ—ਪਰ ਇਹ ਪ੍ਰਾਰਭਦ ਦਾ ਸ਼ੁਭ ਫਲ ਹੈ।

ਇਹ ਰਾਮ ਤੇ ਨਿਰਭਰ ਕਰਦਾ ਹੈ, ਉਹ ਰਕਮ ਵਸੂਲ ਭੀ ਕਰ ਸਕਦਾ ਹੈ ਜਾਂ, ਛਡ ਭੀ ਸਕਦਾ 'ਹੈ। ਅਦਾਲਤ ਨੂੰ ਇਸ ਵਿਚ ਕੋਈ ਇਤਰਾਜ਼ ਨਹੀਂ ਕਿਉਂਕਿ ਇਹ ਉਸਦੇ ਪ੍ਰਾਰਭਦ ਦਾ ਸ਼ੁਭ ਅੰਸ਼ ਹੈ। ਪਰ ਚਪੇੜਾਂ ਮਾਰਨ ਦੀ ਸਜ਼ਾ ਫੌਜਦਾਰੀ ਅਦਾਲਤ ਤੋਂ ਜ਼ਰੂਰ ਮਿਲੇਗੀ ਅਤੇ ਇਸਨੂੰ ਭੋਗਨਾ ਰਾਮ ਦੀ ਮਜਬੂਰੀ ਹੈ। ਇਸ ਫੈਸਲੇ ਨੂੰ ਤਿਆਗਨਾ ਉਸਦੇ ਵਸ ਨਹੀਂ ਕਿਉਂਕਿ ਇਹ ਉਸਦੇ ਪ੍ਰਾਰਭਦ ਦਾ ਅਸ਼ੁਭ ਅੰਸ਼ ਹੈ।

ਇਕ ਕਹਾਵਤ ਹੈ—"ਨੇਕੀ ਕਰ ਨਦੀ ਮੇਂ ਡਾਲ।" ਜ਼ਰੂਰ ਕਿਸੇ ਕਰਮਯੋਗੀ ਦੇ ਮੂੰਹੋਂ ਨਿਕਲੀ ਹੋਏਗੀ, ਇਹ ਕਹਾਵਤ। ਨੇਕੀ ਕਰਕੇ ਜੇ ਬਦਲੇ ਵਿਚ ਕਿਸੇ ਤਰ੍ਹਾਂ ਦੀ ਕਾਮਨਾ ਰਖੀ, ਤਾਂ ਇਹ ਨੇਕੀ ਨਾ ਰਹਿ ਗਈ, ਸੌਦੇਬਾਜ਼ੀ ਹੋ ਗਈ। ਲੋਕ ਜਾਂ ਪਰਲੋਕ ਕਿਸੇ ਤਰ੍ਹਾਂ ਦੀ ਕਾਮਨਾ ਦੇ ਵਸ ਕੀਤੇ ਹੋਏ ਕਰਮ ਸਾਨੂੰ ਫਿਰ ਕਦੀ ਨਾ ਕਦੀ ਪ੍ਰਾਰਭਦ ਦੇ ਰੂਪ ਵਿਚ ਭੋਗਨੇ ਪੈਣਗੇ। ਕਿਸੇ ਤੇ ਮੈਂ ਅਮਾਨਤ ਵਿਚ ਖਿਆਨਤ ਦਾ ਦਾਹਵਾ ਕਰਦਾ ਹਾਂ ਤਾਂ, ਭਾਵੇਂ ਮੈਂ ਉਸ ਤੋਂ ਪੈਸੇ ਲੈਣੇ ਹਨ—ਪਰ ਫਿਰ ਭੀ ਹਰ ਪੇਸ਼ੀ ਤੇ ਮੇਰੀ ਹਾਜ਼ਰੀ ਭੀ ਲਾਜ਼ਮੀ ਹੈ। ਪਰ, ਜੇ ਨਿਸ਼ਕਾਮ ਕਰਮ ਕੀਤਾ, ਕਿਸੇ ਨੂੰ ਜ਼ਰੂਰਤ ਤੇ ਪੈਸੇ ਦਿਤੇ, ਵਾਪਸੀ ਦੀ ਆਸ ਨਾ ਰੱਖੀ। ਦੇ ਕੇ ਭੁੱਲ ਗਿਆ—ਇਹ "ਅਕਰਮ" ਦੀ ਸਥਿਤੀ ਹੈ, ਨਿਸ਼ਕਾਮ ਕਰਮ ਦਾ ਭਾਵ! ਕਿਸੇ ਅਨੁਰਾਗ ਤੋਂ ਰਹਿਤ ਕਰਮ ਹੀ—ਬੀਤਰਾਗ ਦਾ ਪ੍ਰਤੀਕ ਹੈ।

ਭਗਵਾਨ ਰਾਮ ਬਨਵਾਸ ਚਲੇ ਗਏ। ਪੁਤ੍ਰ ਵਿਯੋਗ ਵਿਚ ਰਾਜਾ ਦਸ਼ਰਥ ਜ਼ਮੀਨ ਤੇ ਲੋਟਨੀਆਂ ਲੈ ਰਹੇ ਹਨ। ਮੰਤ੍ਰੀ ਸੁਮੰਤ੍ਰ ਨੇ ਸਮਝਾਇਆ।

"ਜਨਮ-ਮਰਣ ਸਭ ਦੁਖ-ਸੁਖ ਭੋਗਾ,  
ਹਾਨੀ-ਲਾਭ ਪ੍ਰਿਅ ਮਰਨ ਵਿਯੋਗਾ।  
ਕਾਲ ਕਰਮ ਬਸ ਹੋਹੀਂ ਗੋਸਾਈ,  
ਬਰਬਸ ਰਾਤ ਦਿਵਸ ਕੀ ਨਾਈ॥"

"ਹੇ ਰਾਜਨ—ਇਹ ਕਰਮ-ਗਤੀ ਹੈ। ਜਨਮ-ਮਰਨ, ਦੁਖ-ਸੁਖ, ਹਾਨੀ-ਲਾਭ ਪ੍ਰਿਅਦਾ ਵਿਛੋੜਾ, ਇਹ ਸਭ ਆਪਨੇ ਹੀ ਕੀਤੇ ਹੋਏ ਕਰਮ ਫਲ (ਪ੍ਰਾਰਭਦ) ਹਨ, ਜੋ ਸਮੇਂ ਦੇ ਸੰਜੋਗ ਨਾਲ, ਰਾਤ ਔਰ ਦਿਨ ਦੀ ਤਰ੍ਹਾਂ ਕਦੀ ਸ਼ੁਭ ਔਰ ਕਦੀ ਅਸ਼ੁਭ ਪ੍ਰਤੀਫਲ ਦੇ ਰੂਪ ਵਿਚ ਵਾਰੋ-ਵਾਰੀ ਆਉਂਦੇ ਹਨ।"

ਸ੍ਰਵਨ ਕੁਮਾਰ ਨੂੰ ਰਾਜੇ ਦਸ਼ਰਥ ਦਾ ਤੀਰ ਲਗਣਾ, ਸ੍ਰਵਨ ਦੇ ਮਾਤਾ ਪਿਤਾ ਦਾ ਰਾਜੇ ਨੂੰ ਸ੍ਰਾਪ ਦੇਣਾ, ਸਭ ਕੁਝ ਪੁਤ੍ਰ ਵਿਯੋਗ ਵਿਚ ਖਿਣ-ਖਿਣ ਮਰ ਰਹੇ ਰਾਜਾ ਦਸਰਥ ਦੇ ਸਾਹਮਣੇ ਚਲਚਿਤ੍ਰ ਵਾਂਗ ਉਜਾਗਰ ਹੋ ਗਿਆ।

ਭਾਰਤ ਦੇ ਰਿਸ਼ੀਆਂ ਮੁਨੀਆਂ ਨੇ ਬਹੁਤ ਗਹਿਰੀ ਖੋਜ ਕੀਤੀ ਹੈ, ਇਸ "ਕਰਮ-ਚੱਕ੍ਰ" ਦੀ, ਅਤੇ ਇਸ ਚੱਕ੍ਰ-ਵਿਯੂਹ ਤੋਂ ਬਾਹਰ ਨਿਕਲਣ ਦਾ ਮੰਤ੍ਰ ਦਿਤਾ।

ਯੋਗਸਥ : ਕੁਰੂ ਕਰਮਾਨੀ, ਸੰਗਮ ਤਿਅਕਤਵਾ ਧੰਨਜਯ :

(ਭਗਵਾਨ ਕ੍ਰਿਸ਼ਨ)

ਨਿ: ਸੰਗ ਹੋ ਜਾ। ਇਸ ਦੇਹ ਅਤੇ ਦੇਹ ਨਾਲ ਸੰਬੰਧਤ ਹਰ ਜੀਚ ਤੋਂ ਵਖਰਾ ਹੋ ਜਾ ਕਿਉਂਕਿ ਤੂੰ ਦੇਹ ਨਹੀਂ। ਸਾਰੇ ਦੁਖ ਉਦੋਂ ਤਕ ਹੀ ਹਨ, ਜਦੋਂ ਤਕ ਤੇਰਾ ਸੰਗ ਇਸ ਦੇਹ ਨਾਲ ਹੈ। ਇਸ ਦੇਹ ਤੋਂ ਪਰੇ ਹੋ ਜਾ, "ਵਿਦੇਹ" ਬਣ ਜਾ। ਫਿਰ ਕੋਈ ਦੁਖ ਨਹੀਂ ਕੋਈ ਕਲੇਸ਼ ਨਹੀਂ।

ਕਾਸ਼ੀ ਨਰੇਸ਼ ਬ੍ਰਹਮਦੇਵ, ਭਗਵਾਨ ਕ੍ਰਿਸ਼ਨ ਦੇ ਸੱਚੇ ਉਪਾਸ਼ਕ ਸਨ। ਗੀਤਾ-ਮਰਮ ਵਿਚ ਗੋਤੇ ਲਾਉਂਦੇ ਰਹਿੰਦੇ ਸਨ। ਸਮਾ ਪਾ ਕੇ ਉਨ੍ਹਾਂ ਦੇ ਪੇਟ ਵਿਚ ਅਲਸਰ ਹੋ ਗਿਆ। ਸੰਨ ੧੯੦੫ ਵਿਚ ਅੰਗਰੇਜ਼ ਡਾ: ਵਿਲਿਅਮ ਬੇਰੀ, ਉਪਰੇਸ਼ਨ ਕਰਨ ਲੱਗੇ। ਉਪਰੇਸ਼ਨ ਥੀਏਟਰ ਵਿਚ ਜਦੋਂ ਬੇਹੋਸ਼ ਕਰਨ ਲਈ ਅਨੇਸਥੀਸਿਆ ਦੇਣ ਲਗੇ, ਕਾਸ਼ੀ ਨਰੇਸ਼ ਨੇ ਸ਼ਾਂਤ ਭਾਵ ਨਾਲ ਕਿਹਾ—"ਮੈਨੂੰ ਬੇਹੋਸ਼ ਕਰਨ ਦੀ ਲੋੜ ਨਹੀਂ। ਤੁਸੀਂ ਮੇਰੇ ਹਥ ਵਿਚ ਗੀਤਾ ਦੇ ਦਿਓ। ਤੁਸੀਂ ਉਪਰੇਸ਼ਨ ਕਰਦੇ ਰਹੋ, ਮੈਂ ਗੀਤਾ-ਪਾਠ ਕਰਦਾ ਰਹਾਂਗਾ, ਮੈਨੂੰ ਕੋਈ ਤਕਲੀਫ ਨਹੀਂ ਹੋਏਗੀ। ਡਾਕਟਰ ਨੇ ਬਹੁਤ ਜ਼ੋਰ ਲਾਇਆ, ਪਰ ਕਾਸ਼ੀ ਨਰੇਸ਼ ਨਾ ਮੰਨੇ। ਉਨ੍ਹਾਂ ਦੇ ਹੱਥ ਗੀਤਾ ਫੜਾ ਦਿਤੀ। ਕਾਸ਼ੀ ਨਰੇਸ਼ ਨੇ ਇਸ਼ਾਰਾ ਦਿਤਾ, ਪੇਟ ਤੇ ਨਸ਼ਤਰ ਚਲਣ ਲਗੇ। ਬ੍ਰਹਮਦੇਵ ਗੀਤਾ ਦਾ ਆਨੰਦ ਲੈਂਦੇ ਰਹੇ, ਡਾਕਟਰ ਉਪਰੇਸ਼ਨ ਕਰਦੇ ਰਹੇ। ਪੂਰੇ ਦੋ ਘੰਟੇ ਬਾਦ ਜਦੋਂ ਡਾਕਟਰ ਨੇ ਪੇਟ ਸਿਊਣ ਲਈ ਅੰਤਮ ਟਾਂਕਾ ਲਾਇਆ, ਕਾਸ਼ੀ ਨਰੇਸ਼ ਦੇ ਚੇਹਰੇ ਤੇ ਦਰਦ ਦੀ ਇਕ ਸ਼ਿਕਨ ਤਕ ਨਹੀਂ ਸੀ। ਭੌਤਿਕਵਾਦੀ ਪ੍ਰਗਤੀਸ਼ੀਲਤਾ ਨੂੰ ਸਮਰਪਤ ਇਕ ਅੰਗਰੇਜ਼ ਸਰਜਨ, ਹਿੰਦੁਸਤਾਨੀ ਅਧਿਆਤਮਕ ਬੁਲੰਦੀ ਨੂੰ ਵੇਖ ਹੈਰਾਨ ਰਹਿ ਗਿਆ।

ਔਰੰਗਜ਼ੇਬ ਨੇ ਭਾਈ ਮਤੀ ਦਾਸ ਨੂੰ ਆਰੇ ਨਾਲ ਚੀਰਨ ਦਾ ਹੁਕਮ ਦੇ ਦਿਤਾ। ਦੋ ਮਜ਼ਬੂਤ ਫਟਿਆਂ ਨੂੰ ਜ਼ਮੀਨ ਵਿਚ ਗੱਡ ਕੇ, ਭਾਈ ਮਤੀਦਾਸ ਨੂੰ ਜਕੜ ਦਿਤਾ ਗਿਆ। ਰੀਤ ਅਨੁਸਾਰ ਭਾਈ ਮਤੀਦਾਸ ਤੋਂ ਅੰਤਮ ਇਛਾ ਪੁਛੀ ਗਈ। ਭਾਈ ਮਤੀਦਾਸ ਨੇ ਕਿਹਾ—

"ਤਸੀਹੇ ਜਿਤਨੇ ਭੀ ਦੇ,
ਗੁਰੂ ਕਿਰਪਾ ਨਾਲ ਹਿਰਦਾ ਅਚੱਲ ਹੋਵੇ।
ਜਦੋਂ ਸੀਸ ਤੇ ਆਰਾ ਚੱਲਨ ਲਗੇ,
ਮੇਰਾ ਮੂੰਹ ਸਤਿਗੁਰ ਦੇ ਵੱਲ ਹੋਵੇ।"

ਜੱਲਾਦ ਆਰਾ ਚਲਾਉਂਦੇ ਰਹੇ, ਬੀਤਰਾਗ ਨੌਵੇਂ ਪਾਤਸ਼ਾਹ ਦਾ ਇਹ ਪਿਆਰਾ ਸਿਖ ਜਪੁਜੀ ਦਾ ਪਾਠ ਕਰਦਾ ਰਿਹਾ। ਆਪਨੇ ਸਤਿਗੁਰੂ ਦਾ ਦੀਦਾਰ ਕਰਦਾ ਹੋਇਆ ਭਾਈ ਮਤੀ ਦਾਸ ਦੋ-ਫਾੜ ਹੋ ਗਿਆ, ਪਰ ਚੇਹਰੇ ਤੇ ਮਲਾਲ ਨਹੀਂ, ਮੱਥੇ ਤੇ ਦਰਦ ਜਾਂ ਭੈ ਦੀ ਇਕ ਸਿਲਵਟ ਤਕ ਨਹੀਂ ਆਉਣ ਦਿਤੀ।

ਕਰਮ ਦੇ ਇਸੇ ਅਨੰਤ ਚੱਕ੍ਰ ਤੋਂ ਨਿਰਲੇਪ ਰਹਿਣ ਲਈ ਹੀ "ਜੀਸਸ" ਨੇ ਸੂਤ੍ਰ ਦਿਤਾ— 'Let thy will be done not mine" ਅਰਥਾਤ ,'ਤੂੰ ਕਰਤਾ ਕਰਣਾ ਮੈ ਨਾਹੀ, ਜਾ ਹਉ ਕਰੀ ਨ ਹੋਈ (ਪਾ. ੧) ਕੁਰੂਖੇਤਰ ਵਿਚ ਕੌਰਵੀ-ਪਾਂਡਵੀ ਸੇਨਾ ਦੇ ਮੱਧ, ਮੋਹ ਦੇ ਵਸ਼ ਹੋਏ ਅਰਜਨ, ਭਗਵਾਨ ਕ੍ਰਿਸ਼ਨ ਦਾ ਗੀਤਾ-ਉਪਦੇਸ਼ ਅਤੇ ਆਪਨੇ ਅੰਤਸ਼ ਵਿਚ ਹੀ ਸ਼ੁਭ-ਅਸ਼ੁਭ ਦੇ ਮਹਾਭਾਰਤ ਵਿਚ ਸੰਘਰਸ਼ਤ ਕਰੋੜਾਂ ਪ੍ਰਾਣੀਆਂ (ਅਰਜਨਾਂ) ਨੂੰ ਸਰਬੰਸ ਦਾਨੀ ਦਸਮ ਪਾਤਸ਼ਾਹ ਨੇ ਮੰਤ੍ਰ ਦਿਤਾ—

"ਕਾਮਨਾ ਅਧੀਨ ਸਦਾ ਕਾਮਨਾ ਪ੍ਰਬੀਨ,
ਇਕ ਭਾਵਨਾ ਬਿਹੀਨ,
ਕੈਸੇ ਪਾਵੈ ਜਗਦੀਸ਼ ਕੋ ॥"

(ਅਕਾਲ ਉਸਤਤ)

੭੯੬, ਫੇਜ਼-੯ ਮੋਹਾਲੀ

## ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਵਰ੍ਹਾ ਸਮਾਗਮ

ਸ੍ਰੀ ਗੁਰੂ ਹਰੀ ਸਿੰਘ ਕਾਲਜ ਸ੍ਰੀ ਜੀਵਨ ਨਗਰ ਵਿਚ ੧੭ ਨਵੰਬਰ ੧੯੯੫ ਸ਼ੁਕਰਵਾਰ ਨੂੰ ਇਕ ਮਹਾਨ ਪੰਜਾਬੀ ਕਵੀ ਦਰਬਾਰ ਕੀਤਾ ਗਿਆ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦੇ ੭੫ਵੇਂ ਵਰ੍ਹੇ ਨੂੰ ਸਮਰਪਤ ਇਸ ਕਵੀ ਦਰਬਾਰ ਦੇ ਮੁਖ ਮਹਿਮਾਨ ਨਾਮਧਾਰੀ ਦਰਬਾਰ ਦੇ ਪ੍ਰਧਾਨ ਪੰਥ ਰਤਨ ਮਾਸਟਰ ਨਿਹਾਲ ਸਿੰਘ ਜੀ ਸਨ। ਮਾਸਟਰ ਨਿਹਾਲ ਸਿੰਘ ਜੀ ਨੇ ਆਪਣੀ ਉਮਰ ਦਾ ਬਹੁਤ ਵਡਾ ਹਿਸਾ ਸ੍ਰੀ ਜੀਵਨ ਨਗਰ ਗੁਰੂ ਹਰੀ ਸਿੰਘ ਵਿਦਿਆਲੇ ਨੂੰ ਸਮਰਪਤ ਕੀਤਾ ਹੈ। ਅਤੇ ਬੱਚਿਆਂ ਨੂੰ ਵਿਦਿਆ ਦਾਨ ਦੇਣ ਵਾਸਤੇ ਆਪ ਨੇ ਅਤਿ ਉੱਤਮ ਹਿੱਸਾ ਪਾਇਆ ਹੈ। ਮਾਸਟਰ ਜੀ ਦਾ ਸੁਆਗਤ ਵਿਧੀਵਤ ਢੰਗ ਨਾਲ ਹਾਰ ਪਾਕੇ ਕੀਤਾ ਗਿਆ।

ਕਾਲਜ ਦੇ ਉਤਸ਼ਾਹੀ ਪ੍ਰਿੰਸੀਪਲ ਸ੍ਰੀ ਵੀ.ਕੇ. ਸੱਭਰਵਾਲ ਜੀ ਨੇ ਪ੍ਰਭਾਵਸ਼ਾਲੀ ਸੁਆਗਤੀ ਭਾਸ਼ਨ ਦੇਂਦਿਆਂ ਬੜੇ ਭਾਵ-ਪੂਰਤ ਸ਼ਬਦਾਂ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਅਤੇ ਪ੍ਰਕਾਸ਼ ਵਰ੍ਹੇ ਦੇ ਸੰਬੰਧ ਵਿਚ ਭਰਪੂਰ ਚਾਨਣਾ ਪਾਇਆ। ਉਹਨਾਂ ਕਾਲਜ ਦੀ ਤਰੱਕੀ ਵਾਸਤੇ ਕੀਤੇ ਜਾ ਰਹੇ ਜਤਨਾਂ ਦਾ ਵੀ ਵਿਵਰਨ ਭਲੀ ਪ੍ਰਕਾਰ ਪ੍ਰਸਤੁਤ ਕੀਤਾ।

ਕਵੀ ਦਰਬਾਰ ਦਾ ਸੰਯੋਜਨ ਅਤੇ ਸੰਚਾਲਨ ਮਾਸਟਰ ਅਮਰੀਕ ਸਿੰਘ ਜੀ ਨੇ ਕੀਤਾ। ਸ.ਹਰਜਵੰਤ ਸਿੰਘ ਵੜੈਚ ਨੇ ਵੀ ਵਧੀਆ ਸਟੇਜ ਸੰਚਾਲਨ ਵਿਚ ਮਾਸਟਰ ਜੀ ਦਾ ਹੱਥ ਵਟਾਇਆ। ਬੂਟਾ ਸਿੰਘ ਵਿਰਕ ਵੀ ਸਹਿ ਸੰਚਾਲਕ ਸਨ। ਸਮਾਗਮ ਵਿਚ ਸ੍ਰੀ ਜੀਵਨ ਨਗਰ ਨਾਮਧਾਰੀ ਸਾਹਿਤ ਸਭਾ ਦੇ ਕਵੀਆਂ ਸਮੇਤ ਪੰਜਾਬੀ ਦੇ ਨਾਮਵਰ ਕਵੀਆਂ ਨੇ ਆਪਣੀਆਂ ਕਵਿਤਾਵਾਂ ਨਾਲ ਰੰਗ ਬੰਨਿਆ। ਸੰਤੋਖ ਸਿੰਘ ਸਫਰੀ, ਫਕੀਰ ਚੰਦ ਤੁਲੀ, ਈਸ਼ਰ ਸਿੰਘ ਤਾਂਘ, ਪ੍ਰੀਤਮ ਸਿੰਘ ਕਵੀ, ਹਰੀ ਸਿੰਘ ਦਿਲਬਰ, ਜੀ.ਡੀ. ਚੌਧਰੀ, ਬਲਬੀਰ ਸਿੰਘ ਢਿਲੋਂ, ਜੁਗਿੰਦਰ ਸਿੰਘ ਮੁਕਤਾ, ਮਾ: ਅਮਰੀਕ ਸਿੰਘ, ਸਾਧੂ ਸਿੰਘ ਕਿਸਾਨ, ਗੁਰਦਿਆਲ ਸਿੰਘ ਪ੍ਰੀਤ, ਲਖਵਿੰਦਰ ਸਿੰਘ ਬਾਜਵਾ, ਵਰਿਆਮ ਸਿੰਘ ਪਿਆਸਾ ਸਵਰਨ ਸਿੰਘ ਚੀਮਾ, ਪੂਰਨ ਸਿੰਘ ਨਰਾਲਾ, ਹਰਭਜਨ ਸਿੰਘ ਰਾਜਾ, ਜਸਵਿੰਦਰ ਸਿੰਘ ਭਿੰਡਰ, ਪਰਕਾਸ਼ ਰਾਏਸਰੀ, ਗੁਰਦਿਆਲ ਸਿੰਘ ਮੌਜੀ, ਗੁਰਬਖ਼ਸ਼ ਸਿੰਘ ਰਾਮਪੁਰੀ, ਕਰਨੈਲ ਸਿੰਘ ਅਸਪਾਲ ਆਦਿਕ ਕਵੀਆਂ ਨੇ ਹਰ ਰੰਗ ਦੀਆਂ ਅਹਿਮ ਰਚਨਾਵਾਂ ਰਾਹੀਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਅਤੇ ਸੰਬੰਧਤ ਮੁਦਿਆਂ ਤੇ ਭਰਪੂਰ ਚਾਨਣਾ ਪਾਇਆ। ਜਲ ਪਾਣ ਅਤੇ ਲੰਗਰ ਦਾ ਵਧੀਆ ਪਰਬੰਧ ਸੀ।

ਹਿੰਦੀ ਕਹਾਣੀ

# ''ਉਸ ਨੇ ਕਿਹਾ ਸੀ''

ਲੇਖਕ : ਚੰਦਰਧਰ ਸ਼ਰਮਾ ਗੁਲੇਰੀ
ਪੰਜਾਬੀ ਰੂਪ : ਡਾ. ਸੁਖਵਿੰਦਰ ਸਿਘ

'ਉਸ ਨੇ ਕਿਹਾ ਸੀ' ਹਿੰਦੀ ਦੀ ਮਸ਼ਹੂਰ ਕਹਾਣੀ 'ਉਸ ਨੇ ਕਹਾ ਥਾ' ਦਾ ਅਨੁਵਾਦ ਹੈ। ਪੰਜਾਬ ਦੀ ਪਿੱਠ-ਭੂਮੀ ਵਿਚ ਲਿਖੀ ਗਈ ਇਸ ਜਾਨਦਾਰ ਕਹਾਣੀ ਵਿਚ ਪੰਜਾਬੀਆਂ ਦੇ ਮਾਸੂਮੀਅਤ ਅਤੇ ਕੁਰਬਾਨੀਆਂ ਵਾਲੇ ਸੁਭਾਅ ਨੂੰ ਉਭਾਰਿਆ ਗਿਆ ਹੈ। ਪੰਜਾਬੋਂ ਬਾਹਰ ਦੂਰ ਥਾਂ ਤੇ ਜਦ ਇਕ ਸੈਮੀਨਾਰ ਵਿਚ ਕਿਹਾ ਗਿਆ ਕਿ ਪੰਜਾਬ ਬਾਰੇ ਪਹਿਲੀ ਹਿੰਦੀ ਕਹਾਣੀ ਹੈ ਤਾਂ ਅਨੁਵਾਦਕ ਦੇ ਮਨ ਵਿਚ ਇਸਨੂੰ ਪੰਜਾਬੀ ਪਾਠਕਾਂ ਦੇ ਸਨਮੁਖ ਰੱਖਣ ਦਾ ਵਿਚਾਰ ਆਇਆ। ਸੋ, ਅਨੁਵਾਦਕ ਦੇ ਧੰਨਵਾਦ ਸਹਿਤ ਇਹ ਰਚਨਾ 'ਵਰਿਆਮ' ਰਾਹੀਂ ਪੰਜਾਬੀ ਪਾਠਕਾਂ ਦੇ ਸਨਮੁਖ ਹੈ :

—ਸੰਪਾਦਕ

ਅੰਮ੍ਰਿਤਸਰ। ਭੀੜੇ ਭੀੜੇ ਰੌਣਕਾਂ ਭਰੇ ਬਾਜ਼ਾਰ। ਗੁਲਾਈਦਾਰ ਗਲੀਆਂ। ਸੜਕਾਂ 'ਤੇ ਯੱਕੇਵਾਲਿਆਂ ਦੇ ਪਿਆਰ ਭਰੇ ਬੋਲੇ—'ਰੁਕੋ ਖਾਲਸਾ ਜੀ—ਠਹਿਰੋ ਭਾਈ ਸਾਹਿਬ—ਆਉਣ ਦਿਓ ਲਾਲਾ ਜੀ।' ਚੌਂਕ ਉੱਤੇ ਹਲਵਾਈ ਦੀ ਇਕ ਦੁਕਾਨ। ਯੱਕੇ ਵਾਲਿਆਂ ਦੇ ਭੀੜ ਭੜੱਕੇ ਵਿਚੋਂ ਹੁੰਦੇ ਇਕ ਮੁੰਡਾ ਅਤੇ ਕੁੜੀ ਦੁਕਾਨ 'ਤੇ ਮਿਲਦੇ ਹਨ। ਮੁੰਡਾ ਆਪਣੇ ਮਾਮਾ ਜੀ ਦੇ ਕੇਸੀ ਇਸ਼ਨਾਨ ਲਈ ਦਹੀਂ ਲੈਣ ਆਇਆ ਸੀ ਤੇ ਕੁੜੀ ਸਬਜ਼ੀ ਲਈ ਵੜੀਆਂ। ਦੁਕਾਨਦਾਰ ਕਿਸੇ ਗਾਹਕ ਨਾਲ ਉਲਝਿਆ ਹੋਇਆ ਸੀ ਜੋ ਸੇਰ ਭਰ ਪਾਪੜਾਂ ਦੇ ਪੈਕਟ ਨੂੰ ਗਿਣੇ ਬਿਨ੍ਹਾਂ ਤੁਰਦਾ ਨਹੀਂ ਸੀ।

"ਤੇਰਾ ਘਰ ਕਿਥੇ ਆ?"

"ਪਿਛਲੇ ਪਾਸੇ। ਤੇਰਾ?"

"ਅੰਦਰਲੇ ਪਾਸੇ। ਇਥੇ ਕਿਥੇ ਰਹਿਨੀਂ ਏਂ?"

"ਅਤਰ ਸਿੰਘ ਜੀ ਦੇ ਘਰ, ਉਹ ਮੇਰੇ ਮਾਮਾ ਜੀ ਹਨ।"

"ਮੈਂ ਵੀ ਮਾਮਾ ਜੀ ਕੋਲ ਆਇਆਂ। ਉਨ੍ਹਾਂ ਦਾ ਘਰ ਗੁਰੂ ਬਾਜ਼ਾਰ ਵਿਚ ਆ।"

ਇੰਨੇ ਨੂੰ ਦੁਕਾਨਦਾਰ ਵਿਹਲਾ ਹੋ ਕੇ ਇਨ੍ਹਾਂ ਨੂੰ ਸੌਦਾ ਦਿੰਦਾ ਹੈ। ਸੌਦਾ ਲੈ ਕੇ ਦੋਨੋਂ ਨਾਲ ਨਾਲ ਤੁਰੀਂ ਜਾਂਦੇ ਹਨ। ਥੋੜੀ ਦੂਰ ਜਾ ਕੇ ਮੁੰਡੇ ਨੇ ਹੱਸਦਿਆਂ ਕੁੜੀ ਨੂੰ ਪੁਛਿਆ, "ਤੇਰੀ ਕੁੜਮਾਈ ਹੋ ਗਈ?" ਸੁਣ ਕੇ ਕੁੜੀ "ਛੀ" ਕਰਕੇ ਚਲੀ ਗਈ ਤੇ ਉਹ ਮੂੰਹ ਵੇਖਦਾ ਰਿਹਾ।

ਇਸ ਤਰ੍ਹਾਂ ਦਜੇ ਤੀਜੇ, ਕਦੀ ਸਬਜ਼ੀ ਵਾਲੇ ਦੇ, ਤੇ ਦੁਧ ਵਾਲੇ ਦੇ। ਉਹ ਅਕਸਰ ਮਿਲ ਪੈਂਦੇ। ਮਹੀਨਾ ਇਹੀ ਹਾਲ ਰਿਹਾ। ਇਕ ਦੋ ਵਾਰੀ ਮੁੰਡੇ ਨੇ ਫਿਰ ਕੁੜੀ ਨੂੰ ਪੁਛਿਆ, "ਤੇਰੀ ਕੁੜਮਾਈ ਹੋ ਗਈ", ਅੱਗੋਂ ਜਵਾਬ ਵਿਚ "ਛੀ" ਮਿਲਦੀ। ਇਕ ਦਿਨ ਮੁੰਡੇ ਨੇ ਫਿਰ ਕੁੜੀ ਨੂੰ ਚਿੜਾਉਣ ਲਈ ਪੁਛਿਆ ਤਾਂ ਮੁੰਡੇ ਦੀ ਆਸ ਦੇ ਬਿਲਕੁਲ ਉਲਟ ਕੁੜੀ ਨੇ ਕਿਹਾ—

"ਹਾਂ, ਹੋ ਗਈ।"

"ਕਦੋਂ?"

"ਕੱਲ੍ਹ, ਦਿਸਦਾ ਨਈਂ, ਰੇਸ਼ਮ ਨਾਲ ਕਢਿਆ ਹੋਇਆ ਇਹ ਸਾਲੂ।"

ਇਹ ਕਹਿਕੇ ਕੁੜੀ ਚਲੀ ਗਈ। ਮੁੰਡੇ ਨੇ ਵੀ ਆਪਣੇ ਘਰ ਦੀ ਰਾਹ ਮੱਲੀ। ਰਸਤੇ ਵਿਚ ਪਤਾ ਨਹੀਂ ਕੀ ਕਰਦਾ ਗਿਆ। ਕਦੀ ਰੇੜ੍ਹੀਵਾਲੇ ਦੇ ਠੁੱਡ ਮਾਰਦਾ, ਤੇ ਕਦੀ ਕੁਤਿਆਂ ਨੂੰ ਪੱਥਰ। "ਅੰਨਾ ਹੋਇਆ, ਦਿਸਦਾ ਨਹੀਂ", ਪਤਾ ਨਹੀਂ ਕਦੋਂ ਸਾਹਮਣੇ ਨਹਾ ਕੇ ਆਉਂਦੀ ਵੈਸ਼ਨਵੀ ਵਿਚ ਜਾ ਵੱਜਿਆ।

[ ਦੋ ]

"ਵਾਖਰੂ, ਆਹ ਵੀ ਕੋਈ ਲੜਾਈ ਹੋਈ। ਮੋਰਚਿਆਂ 'ਚ ਬੈਠਿਆਂ ਦੀਆਂ ਹੱਡੀਆਂ ਆਕੜ ਗਈਆਂ। ਲੁਧਿਆਣੇ ਨਾਲੋਂ ਦਸ ਗੁਣਾਂ ਠੰਡ। ਉਤੋਂ ਇਹ ਬਰਫ ਤੇ ਮੀਂਹ। ਪਿੰਜਣੀਆਂ ਤਕ ਚਿੱਕੜ 'ਚ ਖੁੱਭੇ ਆਂ। ਜ਼ਮੀਨ ਦਿਸਦੀ ਤਕ ਨਈਂ। ਅਜਿਹੇ ਕੰਨ ਪਾੜੂ ਧਮਾਕੇ ਹੁੰਦੇ ਆ ਕਿ ਮੋਰਚੇ ਹਿੱਲ ਜਾਂਦੇ। ਧਰਤੀ ਸੌ ਸੌ ਗਜ਼ ਉੱਛਲ ਜਾਂਦੀ ਏ। ਇਨ੍ਹਾਂ ਗੈਬੀ ਗੋਲਿਆਂ ਤੋਂ ਬੱਚ ਕੇ ਭਲਾ ਕਿਵੇਂ ਲੜਿਆ ਜਾਵੇ। ਮੋਰਚੇ ਚੋਂ ਮਾੜਾ ਜਿਹਾ ਸਾਫਾ ਜਾਂ ਕੂਣੀ ਵੀ ਬਾਹਰ ਨਿਕਲੀ ਨਈਂ ਕਿ ਪੱਟਕ ਕਰਕੇ ਗੋਲੀ ਵੱਜੀ ਨਈਂ। ਪਤਾ ਨ੍ਹੀਂ ਬੇਈਮਾਨ ਮਿੱਟੀ 'ਚ ਵੜੇ ਹੋਏ ਨੇ ਜਾਂ ਘਾਹ ਦੀਆਂ ਪੱਤੀਆਂ ਪਿੱਛੇ ਲੁਕੇ ਨੇ।"

"ਲਹਿਣਾ ਸਿਆਂ, ਬਸ ਤਿੰਨ ਦਿਨ ਹੋਰ ਨੇ। ਚਾਰ

ਦਿਨ ਤਾਂ ਲੰਘ ਗਏ ਨੇ। ਪਰਸੋਂ 'ਰਿਫਲ' ਆ ਜਾਏਗੀ। ਫਿਰ ਇਕ ਹਫ਼ਤੇ ਦੀ ਛੁੱਟੀ। ਹੱਥੀਂ ਝਟਕਾ ਕੇ ਖਾਵਾਂਗੇ ਤੇ ਘੁਕੀਂ ਸੌਂ ਜਾਵਾਂਗੇ। ਓਹੀ ਫਰੰਗੀ ਮੇਮ ਦੇ ਬਗੀਚੇ ਵਿਚ। ਮਖ਼ਮਲ ਵਰਗੀ ਘਾਹ ਆ। ਫਲਾਂ ਤੇ ਦੁੱਧ ਦਾ ਮੀਂਹ ਵਰ੍ਹਾ ਦਿੰਦੀ ਏ। ਲੱਖ ਕਹਿਣ ਤੇ ਵੀ ਪੈਸਾ ਨਈਂ ਲਹਿੰਦੀ। ਕਹਿੰਦੀ ਏ, ਤੁਸੀਂ ਰਾਜੇ ਓ, ਮੇਰੇ ਮੁਲਕ ਨੂੰ ਬਚਾਉਣ ਆਏ ਓ।"

"ਤਿੰਨ ਚਾਰ ਦਿਨਾਂ ਤੋਂ ਅੱਖ ਨਈ ਝੱਮਕੀ। ਘੋੜੇ ਨੂੰ ਫੇਰਾ ਨਾ ਦਿਓ ਤਾਂ ਉਹ ਵਿਗੜ ਜਾਂਦੈ ਤੇ ਸਿਪਾਹੀ ਲੜੇ ਬਿਨ੍ਹਾਂ। ਮੈਨੂੰ ਤਾਂ ਇਕ ਵਾਰੀ ਹੁਕਮ ਮਿਲ ਜਾਏ, ਫੇਰ ਜੇ ਸੱਤ ਜਰਮਨਾਂ ਨੂੰ ਕੱਲਾ ਨਾ ਮਾਰਕੇ ਆਇਆ ਤਾਂ ਮੈਨੂੰ ਦਰਬਾਰ ਸਾਬ੍ਹ ਮੱਥਾ ਟੇਕਣਾ ਨਾ ਹੋਏ। ਪਖੰਡੀ ਕਿਤੋਂ ਦੇ। ਬੰਦੂਕ ਵੇਖਕੇ ਹੀ ਪੈਰੀਂ ਪੈ ਜਾਂਦੇ ਨੇ ਤੇ ਬਕਣ ਲੱਗਦੇ ਨੇ। ਪਰ ਨੇਰ੍ਹੇ 'ਚ ਸਾਲੇ ਤੀਹ ਮਣ ਦੇ ਗੋਲੇ ਸੁਟਦੇ ਨੇ। ਉਸ ਦਿਨ ਇਕ ਹੱਲਾ ਹੋਇਆ ਸੀ। ਚਾਰ ਮੀਲ ਤਕ ਕੋਈ ਜਰਮਨ ਨਈਂ ਸੀ ਛੱਡਿਆ। ਪਿੱਛਿਓਂ ਲਫਟੈਣ ਸਾਬ੍ਹ ਨੇ ਹੱਟ ਜਾਣ ਦਾ ਹੁਕਮ ਦੇ ਦਿੱਤਾ ਨਈਂ ਤਾਂ...... ।"

"ਨਈਂ ਤਾਂ ਸਿੱਧੇ ਬਰਲਨ ਪਹੁੰਚ ਜਾਣਾ ਸੀ। ਕਿਉਂ ਬਈ ?" ਸੂਬੇਦਾਰ ਹਜ਼ਾਰਾ ਸਿੰਘ ਨੇ ਹੱਸਦਿਆਂ ਕਿਹਾ। "ਕਈ ਲੜਾਈ ਜਮਾਦਾਰਾਂ ਜਾਂ ਨਾਇਕ ਦੇ ਚਲਾਏ ਨਈਂ ਚਲਦੀ। ਅਫਸਰ ਦੂਰ ਦੀ ਸੋਚਦੇ ਨੇ। ਤਿੰਨ ਸੌ ਮੀਲ ਦੀ ਸਰਹੱਦ ਹੈ। ਇਕ ਪਾਸਿਉਂ ਅੱਗੇ ਲੰਘ ਵੀ ਗਏ ਤਾ ਕੀ ਫਾਇਦਾ ?"

"ਉਹ ਤਾਂ ਠੀਕ ਆ, ਸੂਬੇਦਾਰ ਜੀ।" ਲਹਿਣਾ ਸਿੰਘ ਬੋਲਿਆ। ਪਰ ਕਰੀਏ ਕੀ ? ਹੱਡਾਂ ਵਿਚ ਠੰਡ ਜੰਮ ਗਈ ਆ। ਧੁੱਪ ਨਿਕਲਦੀ ਨਈਂ। ਖਾਈ ਦੇ ਦੋਨੋਂ ਪਾਸੇ ਇਵੇਂ ਚਸ਼ਮੇ ਬਹਿ ਰਹੇ ਨੇ ਜਿਵੇਂ ਚੰਬੇ ਦੀ ਬਉਲੀਆਂ ਵਿਚੋਂ ਪਾਣੀ ਸਿੰਮ ਰਿਹਾ ਹੋਵੇ। ਇਕ ਅੱਧਾ ਹੱਲਾ ਹੋ ਜਾਂਦਾ ਤਾਂ ਬੋੜ੍ਹੀ ਦਿਹੀ ਗਰਮੀ ਆ ਜਾਣੀ ਸੀ।"

"ਉਧਮ, ਚਲ ਉਠ ਕੇ ਕਾਂਗੜੀ 'ਚ ਕੋਲੇ ਪਾ ਦੇ। ਵਜ਼ੀਰਿਆ, ਤੁਸੀਂ ਚਾਰ ਜਣੇ ਬਾਲਟੀਆਂ ਲੈ ਕੇ ਖਾਈ ਵਿਚੋਂ ਪਾਣੀ ਕੱਢ ਦਿਓ। ਮਹਾਂ ਸਿੰਘ, ਤੂੰ ਦਰਵਾਜ਼ੇ ਦਾ ਪਹਿਰਾ ਬਦਲ ਦੇ।" ਹੁਕਮ ਸੁਣਾ ਕੇ ਸੂਬੇਦਾਰ ਮੋਰਚੇ ਦੇ ਇਰਦ ਗਿਰਦ ਚੱਕਰ ਲਾਉਣ ਲੱਗਾ।

ਵਜ਼ੀਰਾ ਸਿੰਘ ਪਲਟਨ ਦਾ ਮਸਖਰਾ ਸੀ। ਬਾਲਟੀ ਨਾਲ ਗੰਦਲਾ ਪਾਣੀ ਬਾਹਰ ਸੁਟਦਿਆਂ ਕਹਿੰਦਾ, "ਮੈਂ ਪਾਧਾ ਬਣ ਗਿਆ ਹਾਂ। ਜਾਓ ਜਰਮਨ ਦੇ ਬਾਦਸ਼ਾਹ ਨੂੰ ਅਰਘ ਚੜ੍ਹਾਓ !" ਇਸ 'ਤੇ ਸਾਰੇ ਹੀ ਹੱਸ ਪੈਂਦੇ ਹਨ ਤੇ ਉਦਾਸੀ ਬੱਦਲ ਫੱਟ ਜਾਂਦੇ ਹਨ। ਲਹਿਣਾ ਸਿੰਘ ਨੇ ਦੂਜੀ ਬਾਲਟੀ ਭਰ ਕੇ ਉਹਦੇ ਹੱਥ ਫੜਾਂਦਿਆਂ ਕਿਹਾ, "ਆਪਣੇ ਵਾੜੇ ਦੇ ਖਰਬੂਜਿਆਂ ਨੂੰ ਪਾਣੀ ਲਾ ਲੈ। ਅਈਂਦਾ ਖਾਰਾ ਪਾਣੀ ਪੰਜਾਬ ਭਰ ਚੋਂ ਨਈਂ ਲੱਭਣਾਂ।"

"ਹਾਂ, ਮੁਲਕ ਕੀ ਆ। ਨਿਰਾ ਸਵਰਗ ਆ। ਮੈਂ ਤਾਂ ਲੜਾਈ ਮਗਰੋਂ ਇਥੇ ਹੀ ਦਸ ਘੁਮਾਂ ਮੰਗ ਲੈਣੀ ਏਂ। ਬਾਗ ਲਾਵਾਂਗਾ।"

"ਲਾੜੀ ਹੁਰਾਂ ਨੂੰ ਵੀ ਇਥੇ ਸੱਦੇਂਗਾ ? ਜਾਂ ਉਹੀ ਦੁਧ ਪਿਲਾਣ ਵਾਲੀ ਫਰੰਗੀ ਮੇਮ......।"

"ਚੁੱਪ ਕਰ।"

"ਆਪਣੇ-ਆਪਣੇ ਮੁਲਕ ਦੇ ਰੰਗ ਢੰਗ ਹੁੰਦੇ ਨੇ। ਮੈਂ ਇਸਨੂੰ ਅਜੇ ਤਕ ਨਈਂ ਸਮਝਾ ਸਕਿਆ ਕਿ ਸਿੱਖ ਤੰਬਾਕੂ ਨਈਂ ਪੀਂਦੇ। ਸਿਗਰਟ ਪਿਲਾਉਣ ਲਈ ਹੱਠ ਕਰਦੀ ਏ। ਕਈ ਵਾਰੀ ਤਾਂ ਬੁੱਲਾਂ ਨੂੰ ਲਾਉਣ ਤਕ ਜਾਂਦੀ ਏ। ਨਈਂ ਮੰਨਦਾ ਤਾਂ ਕਹਿੰਦੀ ਏ, ਰਾਜਾ ਗੁੱਸੇ ਹੋ ਗਿਆ। ਹੁਣ ਮੇਰੇ ਦੇਸ਼ ਲਈ ਲੜੇਗਾ ਨਈਂ।"

"ਹੋਰ ਬੁੱਧ ਸਿੰਘ ਦਾ ਕੀ ਹਾਲ ਆ ?"

"ਠੀਕ ਏ।"

"ਤੂੰ ਤਾਂ ਇੰਜ ਕਰਦੈਂ ਜਿਵੇਂ ਤੈਨੂੰ ਪਤਾ ਨਈਂ। ਆਪਣੇ ਦੋਵੇਂ ਕੰਬਲ ਉਸ 'ਤੇ ਪਾ ਦਿਤੇ ਤੇ ਆਪ ਸਾਰੀ ਰਾਤ ਕਾਂਗੜੀ ਆਸਰੇ ਕੱਢੀ। ਉਹਦਾ ਪੰਹਰਾ ਵੀ ਆਪ ਦੇ ਆਉਣਾ। ਆਪਣੇ ਸੁੱਕੇ ਲਕੜੀ ਦੇ ਟਖਤਿਆਂ 'ਤੇ ਉਹਨੂੰ ਪਾਉਨੈਂ ਤੇ ਆਪ ਚਿੱਕੜ 'ਚ ਪਿਆ ਰਹਿਨੈਂ। ਦੇਖੀ ਕਿਤੇ ਤੇਰਾ ਈ ਕੰਮ ਨਾ ਹੋ ਜਾਏ। ਠੰਡ ਕੀ ਆ, ਨਿਰੀ ਮੌਤ ਐ। ਨਾਲੋਂ ਨਿਮੋਨੀਏ' ਨਾਲ ਮਰਨ ਵਾਲਿਆਂ ਨੂੰ ਸਰਕਾਰ ਮੁਰੱਬੇ ਵੀ ਤੇ ਨਈਂ ਦਿੰਦੀ।"

"ਮੇਰਾ ਫ਼ਿਕਰ ਨਾ ਕਰ। ਮੈਂ ਤਾਂ ਪਿੰਡ ਬੁਲੇਲ ਦੀ ਖੱਡ ਦੇ ਕਿਨਾਰੇ ਮਰੂੰਗਾ। ਭਾਈ ਕੀਰਤ ਸਿਘ ਦੀ ਬੁੱਕਲ ਵਿਚ ਮੇਰਾ ਸਿਰ ਹਊਗਾ ਤੇ ਉਪਰ ਹੱਥੀਂ ਲਾਏ ਅੰਬ ਦੀ ਛਾਂ।"

"ਕੀ ਮਰਨ ਮਰਾਉਣ ਦੀ ਲਾ ਰੱਖੀ ਆ। ਮਰਨ

ਸਾਲੇ ਜਰਮਨ ਜਾਂ ਤੁਰਕ।" ਵਜ਼ੀਰ ਸਿੰਘ ਨੇ ਮੱਥੇ 'ਤੇ ਵੱਸ ਪਾਉਂਦਿਆਂ ਕਿਹਾ।

[ ਤਿੰਨ ]

ਰਾਤ ਦੋ ਪਹਿਰ ਜਾ ਚੁੱਕੀ ਸੀ। ਚਾਰੇ ਪਾਸੇ ਹਨੇਰਾ ਅਤੇ ਸੱਨਾਟਾ ਸੀ। ਬੁੱਧ ਸਿੰਘ ਖਾਲੀ ਡੱਬਿਆਂ ਉਪਰ ਆਪਣੇ ਦੋਵੇਂ ਕੰਬਲ ਵਿਛਾ ਕੇ, ਅਤੇ ਲਹਿਣਾ ਸਿੰਘ ਵਾਲੇ ਕੰਬਲ ਅਤੇ ਜਰਸੀ ਪਾ ਕੇ ਸੁੱਤਾ ਪਿਆ ਸੀ। ਲਹਿਣਾ ਸਿੰਘ ਪਹਿਰੇ 'ਤੇ ਸੀ। ਲਹਿਣਾ ਸਿੰਘ ਦੀ ਇਕ ਅੱਖ ਖਾਈ ਉਤੇ ਅਤੇ ਦੂਜੀ ਬੁੱਧ ਸਿੰਘ ਉਤੇ ਸੀ। ਬੁੱਧ ਸਿੰਘ ਦਰਦ ਵਿਚ ਬੁੜਬੁੜਾਇਆ।

"ਬੁੱਧ ਸਿਆਂ, ਕੀ ਹਾਲ ਆ ?"

"ਪਾਣੀ ਪਿਆਈਂ।"

ਲਹਿਣਾ ਸਿੰਘ ਨੇ ਪਾਣੀ ਦੀ ਕੌਲੀ ਉਹਦੇ ਬੁੱਲ੍ਹਾਂ ਨੂੰ ਲਾਕੇ ਪੁਛਿਆ, "ਕਿਉਂ, ਹੁਣ ਕਿਵੇਂ ?"

"ਕਾਂਬਾ ਛਿੜ ਰਿਆ। ਸਾਰੇ ਸਰੀਰ ਵਿਚ ਤਾਰ ਜਹੀ ਫਿਰ ਗਈ ਆ" ਬੁੱਧ ਸਿੰਘ ਨੇ ਪਾਣੀ ਪੀਕੇ ਕਿਹਾ।

"ਚੰਗਾ ਇਸ ਤਰ੍ਹਾਂ ਕਰ ਆਹ ਮੇਰੀ ਜਰਸੀ ਪਾ ਲੈ।"

"ਤੇ ਤੁਸੀਂ ?"

"ਮੇਰੇ ਕੋਲ ਕਾਂਗੜੀ ਆ ਤੇ ਮੈਨੂੰ ਗਰਮੀ ਲਗ ਰਹੀ ਆ। ਆਹ ਵੇਖ, ਪਸੀਨਾ ਆ ਰਿਆ।"

"ਨਈਂ, ਮੈਂ ਨਈਂ ਪਾਉਣੀ, ਚਾਰ ਦਿਨਾਂ ਤੋਂ ਤੁਸੀਂ ਮੇਰੇ ਲਈ......।"

"ਹਾਂ, ਮੈਨੂੰ ਯਾਦ ਆਇਆ। ਮੇਰੇ ਕੋਲ ਇਕ ਹੋਰ ਜਰਸੀ ਆ। ਅੱਜ ਈ ਆਈ ਆ। ਵਲੈਤੋਂ ਮੇਮਾਂ ਬੁਣ ਬੁਣ ਕੇ ਭੇਜ ਰਹੀਆਂ ਹਨ। ਵਾਗੁਰੂ ਉਨ੍ਹਾਂ ਦਾ ਭਲਾ ਕਰੇ।" ਇਹ ਕਹਿਕੇ ਲਹਿਣਾ ਸਿੰਘ ਆਪਣੀ ਜਰਸੀ ਉਤਾਰਨ ਲੱਗਾ।

"ਸੱਚ ਆਖਦੇ ਹੋ ?"

"ਤੇ ਹੋਰ ਝੂਠ !"

ਲਹਿਣਾ ਸਿੰਘ ਨੇ ਆਪਣੀ ਜਰਸੀ ਬੁੱਧ ਸਿੰਘ ਨੂੰ ਪੁਆ ਦਿਤੀ ਤੇ ਆਪ ਕੋਟ ਖਾਕੀ ਜੀਨ ਦਾ ਕੁੜਤਾ ਪਾ ਕੇ ਪਹਿਰੇ 'ਤੇ ਖੜੋ ਗਿਆ। ਮੇਮ ਦੀ ਜਰਸੀ ਵਾਲੀ ਗੱਲ ਤਾਂ ਐਵੇਂ ਝੂਠੀ ਕਹਾਣੀ ਸੀ।

ਅੱਧਾ ਘੰਟਾ ਲੰਘ ਗਿਆ। ਖਾਈ ਦੇ ਮੂੰਹ ਵਲੋਂ ਆਵਾਜ਼ ਆਉਂਦੀ ਹੈ—"ਸੂਬੇਦਾਰ ਹਜ਼ਾਰਾ ਸਿੰਗ।"

"ਕੌਣ, ਲਫ਼ਟੈਨ ਸਾਹਿਬ ? ਹੁਕਮ ਹਜ਼ੂਰ।" ਕਹਿਕੇ ਸੂਬੇਦਾਰ ਨੇ ਤਣਕੇ ਫ਼ੌਜੀ ਸਲੂਟ ਮਾਰਿਆ।

"ਦੇਖੋ ! ਇਸੀ ਵਕਤ ਹਮਲਾ ਕਰਨਾ ਹੋਗਾ। ਮੀਲ ਭਰ ਕੀ ਦੂਰੀ ਪਰ ਪੂਰਬ ਕੇ ਕੋਨੇ ਮੇਂ ਏਕ ਜਰਮਨ ਖਾਈ ਹੈ। ਉਸ ਮੇਂ ਪੰਚਾਸ ਸੇ ਜ਼ਿਆਦਾ ਜਰਮਨ ਨਹੀਂ ਹੈਂ। ਇਨ ਪੇੜੋਂ ਕੇ ਨੀਚੇ ਨੀਚੇ ਦੋ ਖੇਤ ਕਾਟ ਕਰ ਰਸਤਾ ਹੈ। ਯਹਾਂ ਮੋੜ ਹੈ, ਵਹਾਂ ਪੰਦਰਾਂ ਜਵਾਨ ਖੜੇ ਕਰ ਆਇਆ ਹੂੰ। ਤੁਮ ਯਹਾਂ ਦਸ ਆਦਮੀ ਛੋੜ ਕਰ ਸੱਬ ਕੋ ਸਾਥ ਲੇ ਉਨਸੇ ਜਾ ਮਿਲੋ। ਖੰਦਕ ਛੀਨ ਕਰ ਵਹੀਂ, ਜਬ ਤਕ ਦੂਸਰਾ ਹੁਕਮ ਨਾ ਮਿਲੇ, ਡਟੇ ਰਹੋ। ਹਮ ਯਹਾਂ ਰਹੇਂਗੇ।"

"ਜੋ ਹੁਕਮ।"

ਚੁੱਪ ਚਾਪ ਸਾਰੇ ਤਿਆਰ ਹੋ ਗਏ। ਬੁੱਧ ਸਿੰਘ ਵੀ ਕੰਬਲ ਲਾਹ ਕੇ ਤੁਰਨ ਲੱਗਾ। ਲਹਿਣਾ ਸਿੰਘ ਨੇ ਉਸਨੂੰ ਰੋਕਿਆ। ਜਦੋਂ ਲਹਿਣਾ ਸਿੰਘ ਜਾਣ ਲਈ ਅੱਗੇ ਹੋਇਆ ਤਾਂ ਬੁੱਧ ਸਿੰਘ ਦੇ ਪਿਤਾ ਸੂਬੇਦਾਰ ਹਜ਼ਾਰਾ ਸਿੰਘ ਨੇ ਉਸਨੂੰ ਅੱਖ ਨਾਲ ਸਮਝਾਉਂਦਿਆਂ ਬੁੱਧ ਸਿੰਘ ਵਲ ਉਂਗਲੀ ਨਾਲ ਇਸ਼ਾਰਾ ਕੀਤਾ। ਲਹਿਣਾ ਸਿੰਘ ਸਮਝ ਕੇ ਚੁੱਪ ਕਰ ਗਿਆ। ਹੁਣ ਪਿੱਛੇ ਕਿਹੜੇ ਦਸ ਆਦਮੀ ਰਹਿਣ। ਫੈਸਲਾ ਕਰਨਾ ਬੜਾ ਔਖਾ ਸੀ। ਕੋਈ ਵੀ ਰਹਿਣ ਲਈ ਤਿਆਰ ਨਹੀਂ ਸੀ। ਆਖਰ ਸੂਬੇਦਾਰ ਨੇ ਸਮਝਾ ਬੁਝਾ ਕੇ ਮਾਰਚ ਕਰਨ ਦਾ ਹੁਕਮ ਦਿਤਾ। ਲਫ਼ਟੈਨ ਸਾਹਿਬ ਲਹਿਣਾ ਸਿੰਘ ਦੀ ਕਾਂਗੜੀ ਕੋਲ ਮੂੰਹ ਨੀਵਾਂ ਕਰਕੇ ਖੜੇ ਹੋ ਗਏ। ਜੇਬ ਵਿਚੋਂ ਸਿਗਰਟ ਕੱਢ ਕੇ ਸੁਲਘਾਈ। ਦਸ ਕੁ ਮਿੰਟ ਬਾਦ ਲਹਿਣਾ ਸਿੰਘ ਵਲ ਨੂੰ ਸਿਗਰਟ ਕਰਕੇ ਕਹਿਣ ਲੱਗੇ," ਲਉ, ਆਪ ਭੀ ਪੀਓ।"

ਲਹਿਣਾ ਸਿੰਘ ਅੱਖ ਦੇ ਪਲਕਾਰੇ ਵਿਚ ਸਮਝ ਗਿਆ। ਚਿਹਰੇ ਦੇ ਹਾਵ ਭਾਵ ਲੁਕਾਉਂਦਿਆਂ ਕਿਹਾ, "ਲਿਆਉ, ਸਾਬ੍ਹ ਜੀ।" ਹੱਥ ਅੱਗੇ ਕਰਦਿਆਂ ਕਾਂਗੜੀ ਦੀ ਲੋਅ ਵਿਚ ਉਸਨੇ ਸਾਹਿਬ ਦਾ ਮੂੰਹ ਦੇਖਿਆ। ਸਿਰ ਦੇ ਵਾਲ ਦੇਖੇ। ਲਹਿਣਾ ਸਿੰਘ ਦਾ ਮੱਥਾ ਠਣਕਿਆਂ। ਲਫ਼ਟੈਨ ਸਾਹਿਬ ਦੇ ਪੱਟੀਆਂ ਵਾਲੇ ਵਾਲ ਇਕ ਦਿਨ ਵਿਚ ਕਿੱਥੇ ਉੱਡ ਗਏ ਅਤੇ ਉਸ ਦੀ ਥਾਂ ਇਹ ਕੈਦੀਆਂ ਦੇ ਕੱਟੇ ਵਾਲ ਕਿਥੇ ਆ ਗਏ।

"ਲਹਿਣਾ ਸਿੰਘ, ਤੁਮਨੇ ਸਿਗਰਟ ਨਹੀਂ ਪੀਆ ?"

"ਪੀਨਾ ਸਾਬ੍ਹ ਜੀ। ਮਾਚਸ ਲੈ ਕੇ ਆਇਆ" ਕਹਿਕੇ ਲਹਿਣਾ ਸਿੰਘ ਮੋਰਚੇ ਦੇ ਅੰਦਰ ਚਲਾ ਗਿਆ। ਹੁਣ ਉਸ ਦਾ ਸ਼ੱਕ ਯਕੀਨ ਵਿਚ ਬਦਲ ਗਿਆ। ਉਸ ਨੇ

ਝਟਪਟ ਇਹ ਫੈਸਲਾ ਵੀ ਕਰ ਲਿਆ ਕਿ ਹੁਣ ਕੀ ਕਰਨਾ ਹੈ ? ਹਨੇਰੇ ਵਿਚ ਕਿਸੇ ਨਾਲ ਜਾ ਟਕਰਾਇਆ ।

"ਕੌਣ, ਵਜੀਰਾ ਸਿੰਘ ?"

"ਹਾਂ, ਲਹਿਣਿਆਂ ਕੀ ਗੱਲ ? ਹੁਣ ਕੀ ਕਿਆਮਤ ਆ ਗਈ ? ਇਕ ਮਿੰਟ ਨਈਂ ਅੱਖ ਲੱਗਣ ਦਿਤੀ ?"

[ ਚਾਰ ]

"ਹੋਸ਼ ਕਰੋ ! ਕਿਆਮਤ ਹੀ ਆਈ ਏ ਤੇ, ਓਹ ਵੀ ਲਫਟੈਣ ਸਾਬ੍ਹ ਦੀ ਵਰਦੀ ਪਾ ਕੇ ।"

"ਕੀ ?"

"ਲਫਟੈਨ ਸਾਬ੍ਹ ਜਾਂ ਤਾਂ ਮਾਰੇ ਗਏ ਜਾਂ ਫਿਰ ਫੜੇ ਗਏ ਨੇ । ਉਨ੍ਹਾਂ ਦੀ ਵਰਦੀ ਪਾ ਕੇ ਇਹ ਕੋਈ ਜਰਮਨੀ ਆਇਆ । ਸੂਬੇਦਾਰ ਨੇ ਤਾਂ ਉਹਦਾ ਮੂੰਹ ਨਈਂ ਦੇਖਿਆ । ਮੈਂ ਦੇਖਿਆ ਏ । ਗੱਲਾਂ ਵੀ ਕੀਤੀਆਂ ਨੇ । ਸੌਰ੍ਹਾ ਬੜਾ ਵਧੀਆ ਉੜਦੂ ਬੋਲਦੇ, ਪਰ ਕਿਤਾਬੀ । ਮੈਨੂੰ ਸਿਗਰਟ ਪੀਣ ਲਈ ਦਿੰਦਾ ਸੀ ।"

"ਤੇ ਫਿਰ ਹੁਣ ?"

"ਹੁਣ ਕੀ ਏ । ਬਸ ਮਾਰੇ ਗਏ । ਧੋਖਾ ਹੋ ਗਿਆ । ਸੂਬੇਦਾਰ ਹੁਰੀਂ ਓਧਰ ਚਿੱਕੜ 'ਚ ਚੱਕਰ ਮਾਰਦੇ ਫਿਰਨਗੇ ਤੇ ਏਧਰ ਹਮਲਾ ਹਊਗਾ । ਉੱਠੋ, ਇਕ ਕੰਮ ਕਰੋ । ਪਲਟਨ ਦੀ ਪੈੜ ਦੇ ਨਿਸ਼ਾਨ ਭਾਲਦੇ ਮਗਰ ਚਲੇ ਜਾਓ । ਅਜੇ ਬਹੁਤੀ ਦੂਰ ਨਈਂ ਨਿਕਲੇ ਹੋਣੇ । ਸੂਬੇਦਾਰ ਨੂੰ ਕਹੋ ਕਿ ਇਕਦਮ ਵਾਪਸ ਆ ਜਾਣ । ਮੋਰਚੇ ਦੀ ਗੱਲ ਝੂਠੀ ਏ । ਬਸ ਚਲੇ ਜਾਓ । ਮੋਰਚੇ ਦੇ ਪਿਛਲੇ ਪਾਸਿਓਂ ਨਿਕਲ ਜਾਓ । ਧਿਆਨ ਰੱਖਿਓ, ਪੱਤਾ ਤਕ ਨਾ ਖੜਕੇ । ਹੁਣ ਦੇਰ ਨਾ ਕਰੋ ।"

"ਪਰ ਹੁਕਮ ਤਾਂ ਸੀ ਕਿ ਏਥੇ ਹੀ......।"

"ਹੁਕਮ ਦੀ ਐਸੀ ਤੈਸੀ । ਇਹ ਮੇਰਾ ਹੁਕਮ ਏ । ਲਹਿਣਾ ਸਿੰਘ ਇਥੇ ਸਾਰਿਆਂ ਨਾਲੋਂ ਵੱਡਾ ਅਫਸਰ ਏ, ਓਹਦਾ ਹੁਕਮ ਏ । ਮੈਂ ਲਫਟੈਨ ਸਾਬ੍ਹ ਦੀ ਖਬਰ ਲੈਣਾ ਆਂ ।"

"ਪਰ ਇਥੇ ਤਾਂ ਸਿਰਫ ਅੱਠ ਆਦਮੀ ਨੇ ।"

"ਅੱਠ ਨਈਂ, ਦੱਸ ਲੱਖ । ਇਕ ਇਕ ਸਿੱਖ ਸਵਾ ਲੱਖ ਦੇ ਬਰਾਬਰ ਏ । ਬਸ ਤੁਸੀਂ ਨਿਕਲ ਜਾਓ ।"

ਵਾਪਿਸ ਆ ਕੇ ਲਹਿਣਾ ਸਿੰਘ ਖਾਈ ਦੇ ਮੂੰਹ ਨਾਲ ਚਿਪਕ ਕੇ ਖੜ ਗਿਆ । ਲਫਟੈਨ ਸਾਹਿਬ ਨੇ ਜੇਬ ਵਿਚੋਂ ਬੇਲ ਜਿੱਡੇ ਤਿੰਨ ਗੋਲੇ ਕੱਢੇ ਅਤੇ ਇਨ੍ਹਾਂ ਨੂੰ ਮੋਰਚੇ ਦੀਆਂ ਕੰਧਾਂ ਵਿਚ ਘੁਸੇੜ ਦਿਤਾ । ਨਾਲ ਇਕ ਤਾਰ ਜਿਹੀ ਬੰਨ੍ਹ ਦਿਤੀ । ਤਾਰ ਦੇ ਅਖੀਰਲੇ ਸਿਰੇ 'ਤੇ ਇਕ ਸੂਤ ਦੀ ਗੁੱਥੀ ਸੀ ਜੋ ਕਾਂਗੜੀ ਦੇ ਕੋਲ ਪਈ ਸੀ । ਲਫਟੈਨ ਸਾਹਿਬ ਬਾਹਰੋਂ ਮਾਚਸ ਬਾਲ ਕੇ ਉਪਰ ਰੱਖਣ ਵਾਲੇ ਹੀ ਸਨ—ਲਹਿਣਾ ਸਿੰਘ ਨੇ ਬਿਜਲੀ ਦੀ ਤਰ੍ਹਾਂ ਬੰਦੂਕ ਦਾ ਕੁੰਦਾ 'ਸਾਹਿਬ' ਦੀ ਧੌਣ ਤੇ ਮਾਰਿਆ ਤੇ ਸਾਹਿਬ "ਓ, ਮਾਈ ਗਾਡ" ਕਹਿਕੇ ਚਿੱਤ ਹੋ ਗਏ । ਲਹਿਣਾ ਸਿੰਘ ਨੇ ਗੋਲੇ ਮੋਰਚੇ ਤੋਂ ਬਾਹਰ ਸੁਟੇ ਅਤੇ ਘਸੀਟ ਕੇ ਸਾਹਿਬ ਨੂੰ ਕਾਂਗੜੀ ਕੋਲ ਲੈ ਆਇਆ । ਜੇਬਾਂ ਦੀ ਤਲਾਸ਼ੀ ਲਈ । ਜੇਬਾਂ ਵਿਚੋਂ ਤਿੰਨ ਚਾਰ ਲਿਫਾਫੇ ਅਤੇ ਇਕ ਡਾਇਰੀ ਮਿਲੀ । ਲਹਿਣਾ ਸਿੰਘ ਨੇ ਉਹ ਆਪਣੀ ਜੇਬ ਵਿਚ ਪਾ ਲਏ ।

ਸਾਹਿਬ ਦੀ ਮੂਰਛਾ ਟੁੱਟੀ । ਲਹਿਣਾ ਸਿੰਘ ਹੱਸ ਕੇ ਬੋਲਿਆ, "ਕਿਉਂ ਲਫਟੈਨ ਸਾਬ੍ਹ ? ਮਿਜ਼ਾਜ ਕੈਸਾ ਹੈ ? ਇਹ ਤਾਂ ਦੱਸੋ ਕਿ ਐਨਾ ਵਧੀਆ ਉਰਦੂ ਕਿਥੋਂ ਸਿਖਿਆ ? ਸਾਡਾ ਸਾਬ੍ਹ ਤਾ ਬਿਨ੍ਹਾਂ 'ਡੈਮ' ਦੇ ਚਾਰ ਅੱਖਰ ਨਈਂ ਬੋਲ ਸਕਦਾ ?"

ਸ. ਲਹਿਣਾ ਸਿੰਘ ਨੇ ਲਫਟੈਨ ਦੀ ਪੈਂਟ ਦੀਆਂ ਜੇਬਾਂ ਨਹੀਂ ਸੀ ਫਰੋਲੀਆਂ । ਲਫਟੈਨ ਨੇ ਠੰਡ ਮਾਰੇ ਦੋਨੋਂ ਹੱਥ ਜੇਬਾਂ ਵਿਚ ਪਾਏ ਹੋਏ ਸਨ । ਅਚਾਨਕ ਜੇਬ ਵਿਚੋਂ ਪਸਤੌਲ ਚਲਿਆ ਤੇ ਗੋਲੀ ਲਹਿਣਾ ਸਿੰਘ ਦੇ ਪੇਟ ਤੇ ਵਜੀ । ਫਿਰ ਕੀ ਸੀ ਲਹਿਣਾ ਸਿੰਘ ਦੀ ਹੈਨਰੀ ਮਾਰਤੀਨੀ ਦੇ ਦੋ ਫ਼ਾਇਰਾਂ ਨੇ ਸਾਹਿਬ ਦਾ 'ਕਾਮ ਤਮਾਮ' ਕਰ ਦਿਤਾ । ਖੜਾਕਾ ਸੁਣ ਕੇ ਸਭ ਦੌੜ ਆਏ । ਲਹਿਣਾ ਸਿੰਘ ਨੇ ਸਫਾ ਪਾੜ ਕੇ ਜ਼ਖਮ ਦੇ ਦੋਨੋਂ ਪਾਸੇ ਘੁੱਟ ਕੇ ਪੱਟੀ ਬੰਨ੍ਹ ਲਈ । ਪੱਟੀ ਬੰਨਣ ਨਾਲ ਲਹੂ ਨਿਕਲਣਾ ਬੰਦ ਹੋ ਗਿਆ ।

ਇੰਨੇ ਵਿਚ ਸੱਤਰ ਜਰਮਨ ਲਲਕਾਰਦੇ ਖਾਈ ਵਿਚ ਧੁੱਸ ਗਏ । ਪਹਿਲੇ ਹਮਲੇ ਨੂੰ ਰੋਕਿਆ । ਫਿਰ ਦੂਜਾ । ਇਧਰ ਸਿਰਫ ਅੱਠ ਜਵਾਨ ਸਨ ਤੇ ਓਧਰ ਸੱਤਰ । ਜਰਮਨ ਆਪਣੇ ਭਾਈਆਂ ਦੀਆਂ ਲੋਥਾਂ ਨੂੰ ਮਿੱਧਦੇ ਅੱਗੇ ਵਧ ਰਹੇ ਸਨ । ਅਚਾਨਕ ਆਵਾਜ਼ ਆਈ, "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ" ਤੇ ਧੜਾਧੜ ਬੰਦੂਕਾਂ ਦੇ ਫਾਇਰ ਜਰਮਨਾਂ ਦੀ ਪਿੱਠ 'ਤੇ ਵੱਜਣ ਲਗੇ । ਜਰਮਨ ਚੱਕੀ ਦੇ ਪੁੜਾਂ ਦਰਮਿਆਨ ਦਰੜੇ ਗਏ । ਪਿੱਛਿਓਂ ਸੂਬੇਦਾਰ ਹਜ਼ਾਰਾ ਸਿੰਘ ਦੇ ਜਵਾਨ ਅੱਗ ਵਰ੍ਹਾ ਰਹੇ ਸਨ ਤੇ ਅਗੋਂ ਲਹਿਣਾ

ਸਿੰਘ ਦੇ ਸਾਥੀ। ਇਕ ਜੈਕਾਰਾ ਫਿਰ ਵੱਜਿਆ, "ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ", ਤੇ ਲੜਾਈ ਖਤਮ ਹੋ ਗਈ। ਤਰੇਹਠ ਜਰਮਨ ਟਿਕਾਣੇ ਲਗ ਗਏ। ਸਿਖ ਫੌਜ ਦੇ ਪੰਦਰਾਂ ਜਵਾਨ ਮਾਰੇ ਗਏ। ਸੂਬੇਦਾਰ ਹਜ਼ਾਰਾ ਸਿੰਘ ਦੇ ਸੱਜੇ ਮੋਢੇ ਤੇ ਗੋਲੀ ਵੱਜੀ। ਲਹਿਣਾ ਸਿੰਘ ਦੀ ਪੱਸਲੀ ਵਿਚ ਇਕ ਹੋਰ ਗੋਲੀ ਲਗੀ। ਉਸ ਨੇ ਜ਼ਖ਼ਮ ਨੂੰ ਮੋਰਚੇ ਦੀ ਮਿੱਟੀ ਨਾਲ ਬੰਦ ਕਰ ਦਿਤਾ ਤੇ ਉਪਰ ਸਾਫਾ ਪੇਟੀ ਵਲ ਨੂੰ ਕੱਸ ਕੇ ਲਪੇਟ ਲਿਆ। ਕਿਸੇ ਨੂੰ ਭਿਣਖ ਨਾ ਹੋਈ ਕਿ ਲਹਿਣਾ ਸਿੰਘ ਦਾ ਦੂਜਾ ਜ਼ਖ਼ਮ ਡੂੰਘਾ ਹੈ।

ਲੜਾਈ ਦੇ ਸਮੇਂ ਚੰਦ ਨਿਕਲ ਆਇਆ ਸੀ। ਪੂਰਣਮਾਸ਼ੀ ਤੋਂ ਬਾਦ ਘਟਦੀ ਲੋਅ ਦਾ ਚੰਦ ਜਿਸ ਨੂੰ ਸੰਸਕ੍ਰਿਤ ਕਵੀਆਂ ਨੇ 'ਕਸ਼ੱਈ' ਦਾ ਨਾਂ ਦਿਤਾ ਹੈ। ਸੀਤ ਲਹਿਰ ਨਾਲ ਦੰਦ ਇੰਝ ਵੱਜ ਰਹੇ ਸਨ ਜਿਵੇਂ ਸਿਤਾਰ ਦੀ ਤਾਰ ਉਂਗਲ ਵੱਜਣ ਤੇ ਕੰਬਦੀ ਹੈ। ਵਜ਼ੀਰਾ ਸਿੰਘ ਦੱਸ ਰਿਹਾ ਸੀ ਕਿ ਜਦੋਂ ਉਹ ਸੂਬੇਦਾਰ ਦੇ ਪਿੱਛੇ ਗਿਆ ਤਾਂ ਕਿਵੇਂ ਮਣ ਮਣ ਫ਼ਰਾਂਸ ਦੀ ਮਿੱਟੀ ਉਹਦੇ ਬੂਟਾਂ ਨੂੰ ਚਿੰਬੜ ਗਈ ਸੀ। ਸੂਬੇਦਾਰ ਨੇ ਲਹਿਣਾ ਸਿੰਘ ਤੋਂ ਸਾਰਾ ਹਾਲ ਸੁਣਿਆ। ਕਬਜ਼ੇ ਵਿਚ ਲਏ ਕਾਗਜ਼ਾਤ ਹਾਸਲ ਕਰਕੇ ਉਸਨੇ ਲਹਿਣਾ ਸਿੰਘ ਦੀ ਤੇਜ਼-ਤਰਾਰ ਬੁਧੀ ਦੀ ਸਲਾਹੁਤਾ ਕੀਤੀ। ਸੂਬੇਦਾਰ ਕਹਿ ਰਿਹਾ ਸੀ ਕਿ ਜੇਕਰ ਅੱਜ ਲਹਿਣਾ ਸਿੰਘ ਨਾ ਹੁੰਦਾ ਤਾਂ ਅਸੀਂ ਸਾਰਿਆਂ ਮਾਰੇ ਜਾਣਾ ਸੀ।

ਲੜਾਈ ਦੀ ਖਬਰ ਤਿੰਨ ਮੀਲ ਦੱਖਣ ਵਾਲੇ ਪਾਸੇ ਦੀ ਖਾਈ ਤਕ ਪਹੁੰਚ ਗਈ। ਉਹਨਾਂ ਪਿੱਛੇ ਟੈਲੀਫੂਨ ਕਰ ਦਿਤਾ ਤੇ ਝਟਪਟ ਹੀ ਦੋ ਡਾਕਟਰ ਅਤੇ ਮਰੀਜ਼ ਢੋਣ ਲਈ ਦੋ ਗੱਡੀਆਂ ਆ ਗਈਆਂ। ਫੀਲਡ ਹਸਪਤਾਲ ਓਥੋਂ ਨੇੜੇ ਹੀ ਸੀ। ਜ਼ਖਮੀਆਂ ਨੂੰ ਮਾਮੂਲੀ ਦਾਰੂ ਪੱਟੀ ਕਰਕੇ ਇਕ ਗੱਡੀ ਵਿਚ ਬਿਠਾ ਦਿਤਾ। ਦੂਜੀ ਵਿਚ ਲਾਸ਼ਾਂ ਰੱਖ ਦਿਤੀਆਂ। ਸੂਬੇਦਾਰ ਨੇ ਲਹਿਣਾ ਸਿੰਘ ਦੇ ਪੱਟ ਤੇ ਪੱਟੀ ਕਰਵਾਉਣੀ ਚਾਹੀ, ਪਰ ਲਹਿਣਾ ਸਿੰਘ ਨੇ ਇਹ ਕਹਿਕੇ ਟਾਲ ਦਿਤਾ ਕਿ "ਜਖਮ ਹਲਕਾ ਈ ਆ, ਸਵੇਰੇ ਦੇਖ ਲਵਾਂਗੇ। ਓਧਰ ਬੁੱਧ ਸਿੰਘ ਬੁਖਾਰ ਨਾਲ ਕੰਬ ਰਿਹਾ ਸੀ। ਉਸਨੂੰ ਗੱਡੀ ਵਿਚ ਲਿਟਾ ਦਿਤਾ। ਸੂਬੇਦਾਰ ਲਹਿਣਾ ਸਿੰਘ ਨੂੰ ਛੱਡ ਕੇ ਨਹੀਂ ਸੀ ਜਾਣਾ ਚਾਹੁੰਦਾ। ਇਹ ਦੇਖ ਕੇ ਲਹਿਣਾ ਸਿੰਘ ਨੇ ਕਿਹਾ, ਤੁਹਾਨੂੰ "ਬੋਧੇ ਤੇ ਸੂਬੇਦਾਰਨੀ ਕੀ ਸੌਂਹ, ਜੇ ਤੁਸੀਂ ਇਸ ਗੱਡੀ ਨਾਲ ਨਾ ਗਏ।"

"ਤੇ ਤੂੰ ?"

"ਉਥੇ ਜਾ ਕੇ ਮੇਰੇ ਲਈ ਗੱਡੀ ਭੇਜ ਦੇਣਾ, ਇਨ੍ਹਾਂ ਜਰਮਨ ਮੁਰਦਿਆਂ ਲਈ ਵੀ ਅਜੇ ਗੱਡੀ ਆਉਣੀ ਏ। ਮੇਰਾ ਹਾਲ ਮਾੜਾ ਨਈਂ। ਦੇਖੋ ਮੈਂ ਠੀਕ ਠਾਕ ਖੜਾ ਆਂ। ਨਾਲੇ ਵਜ਼ੀਰਾ ਵੀ ਮੇਰੇ ਕੋਲ ਆ।"

"ਚੰਗਾ, ਪਰ......।"

"ਬੋਧਾ ਗੱਡੀ 'ਚ ਪੈ ਗਿਆ ? ਚਲੋ ਠੀਕ ਆ। ਤੁਸੀਂ ਵੀ ਚੜ੍ਹ ਜਾਓ। ਸੂਬੇਦਾਰਨੀ ਨੂੰ ਚਿੱਠੀ ਪਾਈ ਤਾਂ ਮੇਰੀ "ਸਤਿ ਸ੍ਰੀ ਅਕਾਲ" ਵੀ ਲਿਖ ਦੇਣਾ। ਜਦੋਂ ਪਿੰਡ ਗਏ ਤਾਂ ਇਹ ਵੀ ਕਹਿ ਦੇਣਾ ਕਿ ਮੈਨੂੰ ਜੋ 'ਉਸ ਨੇ ਕਿਹਾ ਸੀ,' ਮੈਂ ਕਰ ਦਿੱਤਾ।"

ਗੱਡੀ ਤੁਰ ਪਈ। ਸੂਬੇਦਾਰ ਨੇ ਚੜ੍ਹਦੇ ਚੜਦੇ ਲਹਿਣਾ ਸਿੰਘ ਦਾ ਹੱਥ ਫੜ ਕੇ ਕਿਹਾ, "ਤੂੰ ਮੇਰੀ ਤੇ ਬੋਧੇ ਦੀ ਜਾਨ ਬਚਾਈ ਏ।' ਲਿਖਣਾ ਕੀ ਏ ? ਕੱਠੇ ਪਿੰਡ ਚਲਾਂਗੇ। ਆਪੇ ਸੂਬੇਦਾਰਨੀ ਨੂੰ ਕਹਿ ਦੇਈਂ। ਓਨ੍ਹੇ ਕੀ ਕਿਹਾ ਸੀ ?"

"ਹੁਣ, ਤੁਸੀਂ ਚੜ੍ਹ ਜਾਓ। ਮੈਂ ਜੋ ਕਿਆ, ਲਿਖ ਦੇਣਾ ਤੇ ਕਹਿ ਵੀ ਦੇਣਾ।"

ਗੱਡੀ ਤੁਰਦਿਆਂ ਸਾਰ ਹੀ ਲਹਿਣਾ ਸਿੰਘ ਲੰਮਾ ਪੈ ਗਿਆ। "ਵਜ਼ੀਰਿਆ, ਪਾਣੀ ਪਿਆਈਂ। ਨਾਲੇ ਮੇਰੀ ਪੇਟੀ ਖੋਲ ਦੇ। ਗਿੱਲੀ ਹੋ ਗਈਆ।"

[ ਪੰਜ ]

ਮਰਨ ਤੋਂ ਕੁਝ ਚਿਰ ਪਹਿਲਾਂ ਅਤੀਤ ਦੀਆਂ ਯਾਦਾਂ ਸਪਸ਼ਟ ਹੋ ਜਾਂਦੀਆਂ ਹਨ। ਉਮਰ ਭਰ ਦੀਆਂ ਘਟਨਾਵਾਂ ਇਕ ਇਕ ਕਰਕੇ ਅੱਖਾਂ ਸਾਹਮਣੇ ਘੁੰਮਣ ਲਗਦੀਆਂ ਹਨ। ਸਾਰੇ ਦ੍ਰਿਸ਼ ਸਾਫ਼ ਨਜ਼ਰ ਆ ਰਹੇ ਹਨ।

... ... ...

ਲਹਿਣਾ ਸਿੰਘ ਦੀ ਉਮਰ ਬਾਰਾਂ ਸਾਲ ਹੈ। ਉਹ ਅੰਮ੍ਰਿਤਸਰ ਆਪਣੇ ਮਾਮਾ ਜੀ ਕੋਲ ਆਇਆ ਹੋਇਆ ਹੈ। ਕਦੀ ਸਬਜ਼ੀ ਦੀ ਦੁਕਾਨ 'ਤੇ, ਤੇ ਕਦੀ ਹਲਵਾਈ ਦੀ ਦੁਕਾਨ 'ਤੇ। ਉਸ ਨੂੰ ਇਕ ਅੱਠ ਸਾਲਾਂ ਦੀ ਕੁੜੀ ਮਿਲਦੀ ਹੈ। ਜਦੋਂ ਉਹ ਪੁਛਦਾ ਹੈ, "ਤੇਰੀ ਕੁੜਮਾਈ ਹੋ ਗਈ ?" ਤਾਂ ਕੁੜੀ 'ਛੀ...' ਕਹਿਕੇ ਦੌੜ ਜਾਂਦੀ ਹੈ। ਇਕ ਦਿਨ ਉਹ ਉਂਝ ਹੀ ਪੁਛਦਾ ਹੈ ਤਾਂ ਕੁੜੀ ਕਹਿੰਦੀ ਹੈ—"ਹਾਂ, ਕਲ੍ਹ ਹੋ ਗਈ...ਦਿਸਦਾ ਨਈਂ, ਰੇਸ਼ਮ ਨਾਲ ਕੱਢਿਆ ਹੋਇਆ ਇਹ ਸਾਲੂ !" ਸੁਣਦਿਆਂ ਹੀ ਲਹਿਣਾ ਸਿੰਘ ਬੜਾ ਦੁਖੀ ਹੋਇਆ। ਗੁਸਾ ਵੀ ਆਇਆ ਸੀ, ਪਰ ਪਤਾ

ਨਹੀਂ ਕਿਉਂ ?

"ਵਜ਼ੀਰਿਆ ਪਾਣੀ ਪਿਆਈਂ ।"

... ... ...

ਪੰਝੀ ਸਾਲ ਲੰਘ ਗਏ। ਲਹਿਣਾ ਸਿੰਘ ੭੭ ਰਾਇਫਲਜ਼ ਵਿਚ ਜਮਾਂਦਾਰ ਭਰਤੀ ਹੋ ਗਿਆ । ਉਸ ਅੱਠ ਸਾਲਾਂ ਦੀ ਕੁੜੀ ਦਾ ਖਿਆਲ ਤਕ ਨਾ ਰਿਹਾ । ਇਹ ਵੀ ਯਾਦ ਨਾ ਰਿਹਾ ਕਿ ਉਹ ਕਦੀ ਮਿਲੀ ਵੀ ਸੀ । ਫੌਜ ਵਿਚੋਂ ਸੱਤਾਂ ਦਿਨਾਂ ਦੀ ਛੁਟੀ ਲੈ ਕੇ ਪਿੰਡ ਜ਼ਮੀਨ ਦੇ ਮੁਕੱਦਮੇ ਦੀ ਪੈਰਵੀ ਕਰਨ ਆਉਂਦਾ ਹੈ । ਮਗਰੋਂ ਰਜਮੈਂਟ ਦੇ ਅਫਸਰ ਦੀ ਚਿੱਠੀ ਆ ਜਾਂਦੀ ਹੈ ਕਿ ਲੜਾਈ ਛਿੜ ਗਈ ਹੈ, ਜਲਦੀ ਆ ਜਾ । ਨਾਲ ਹੀ ਸੂਬੇਦਾਰ ਹਜ਼ਾਰਾ ਸਿੰਘ ਦੀ ਚਿੱਠੀ ਮਿਲਦੀ ਹੈ ਕਿ ਮੈਂ ਅਤੇ ਬੁੱਧ ਸਿੰਘ ਨੇ ਵੀ ਜਾਣਾ ਹੈ । ਆਉਂਦਾ ਹੋਇਆ, ਘਰ ਵਲਦੀ ਹੁੰਦਾ ਆਵੀਂ, ਇਕੱਠੇ ਹੀ ਚੱਲ ਪਵਾਂਗੇ । ਸੂਬੇਦਾਰ ਹਜ਼ਾਰਾ ਸਿੰਘ ਦਾ ਪਿੰਡ ਰਸਤੇ ਵਿਚ ਹੀ ਪੈਂਦਾ ਸੀ । ਸੂਬੇਦਾਰ, ਲਹਿਣਾ ਸਿੰਘ ਨਾਲ ਬੜੀ ਮੁਹੱਬਤ ਕਰਦਾ ਸੀ । ਲਹਿਣਾ ਸਿੰਘ ਸੂਬੇਦਾਰ ਦੇ ਘਰ ਪਹੁੰਚ ਜਾਂਦਾ ਹੈ ।

ਤੁਰਨ ਲੱਗੇ ਤਾਂ ਸੂਬੇਦਾਰ ਵਿਹੜਿਓਂ ਬਾਹਰ ਆਉਂਦਾ ਕਹਿੰਦਾ ਹੈ, "ਲਹਿਣੇ, ਸੂਬੇਦਾਰਨੀ ਤੈਨੂੰ ਸਿਆਣਦੀ ਆ । ਜਾਹ ਅੰਦਰ ਜਾ ਕੇ ਮਿਲ ਆ ।" ਲਹਿਣਾ ਸਿੰਘ ਸੋਚਦਾ ਹੈ ਕਿ ਸੂਬੇਦਾਰਨੀ ਮੈਨੂੰ ਕਿਵੇਂ ਸਿਆਣਦੀ ਹੋਈ ? ਰਜਮੈਂਟ ਦੇ ਕਵਾਟਰਾਂ ਵਿਚ ਤਾਂ ਸੂਬੇਦਾਰ ਦੇ ਘਰ ਵਾਲੇ ਕਦੀ ਆਏ ਨਹੀਂ । ਅੰਦਰ ਜਾ ਕੇ 'ਸਤਿ ਸ੍ਰੀ ਅਕਾਲ' ਬੁਲਾਉਂਦਾ ਹੈ ।

"ਮੈਨੂੰ ਪਛਾਣਿਆ ?"

"ਨਈਂ ।"

"ਤੇਰੀ ਕੁੜਮਾਈ ਹੋ ਗਈ—ਛੀ—ਕਲ ਹੋ ਗਈ—ਦਿਸਦਾ ਨਈਂ—ਰੇਸ਼ਮ ਨਾਲ ਕੱਢਿਆ ਇਹ ਸਾਲੂ— ।"

ਭਾਵਾਂ ਦੀ ਕੜੀ ਟੁੱਟੀ ਤੇ ਲਹਿਣਾ ਸਿੰਘ ਨੇ ਪਾਸਾ ਪਲਟਿਆ । ਦੇ ਜ਼ਖਮ ਵਿਚੋਂ ਖੂਨ ਵਹਿਣ ਲੱਗਾ ।

"ਵਜ਼ੀਰਿਆ, ਪਾਣੀ ਪਿਆਈਂ"—"ਉਨ੍ਹੇ ਕਿਹਾ ਸੀ ।'

... ... ...

ਖ੍ਵਾਬਾਂ ਦੀ ਕੜੀ ਫਿਰ ਜੁੜ ਜਾਂਦੀ ਹੈ । ਸੂਬੇਦਾਰਨੀ ਕਹਿ ਰਹੀ ਹੈ—ਮੈਂ ਤਾਂ ਤੈਨੂੰ ਆਉਂਦਿਆਂ ਹੀ ਪਛਾਣ ਲਿਆ ਸੀ । ਮੇਰੀ ਤਾਂ ਕਿਸਮਤ ਹੀ ਸੜ ਗਈ ਹੈ । ਸਰਕਾਰ ਨੇ ਬਹਾਦਰੀ ਦਾ ਇਨਾਮ ਦਿਤਾ ਹੈ । ਲਾਇਲਪੁਰ ਵਿਚ ਜ਼ਮੀਨ ਵੀ ਦਿੱਤੀ ਏ । ਹੁਣ ਲਮਕ ਹਲਾਲੀ ਦਾ ਵਕਤ ਆਇਆ ਏ । ਪਤਾ ਨਹੀਂ, ਸਰਕਾਰ ਨੇ ਜਨਾਨੀਆਂ ਵਾਸਤੇ 'ਘੱਗਰੀ ਪਲਟਨ' ਕਿਉਂ ਨਹੀਂ ਬਣਾਈ, ਨਹੀਂ ਤਾਂ ਮੈਂ ਵੀ ਸੂਬੇਦਾਰ ਨਾਲ ਚਲੀ ਜਾਂਦੀ ? ਇਕ ਮੁੰਡਾ ਹੈ । ਉਸਨੂੰ ਫੌਜ 'ਚ ਭਰਤੀ ਹੋਇਆਂ ਅਜੇ ਇਕ ਸਾਲ ਹੋਇਆ ਹੈ । ਉਸ ਤੋਂ ਬਾਦ ਚਾਰ ਪੁੱਤ ਹੋਰ ਹੋਏ । ਪਰ ਇਕ ਵੀ ਨਾ ਰਿਹਾ ।" ਸੂਬੇਦਾਰਨੀ ਰੋਣ ਲੱਗ ਪੈਂਦੀ ਹੈ । "ਅੱਜ ਦੋਨੋਂ ਜਾ ਰਹੇ ਨੇ । ਤੈਨੂੰ ਯਾਦ ਹੈ ਜਦੋਂ ਇਕ ਵਾਰੀ ਹਲਵਾਈ ਦੀ ਦੁਕਾਨ ਤੇ ਘੋੜਾ ਭੂਤਰ ਗਿਆ ਸੀ । ਤੂੰ ਮੇਰੀ ਜਾਨ ਬਚਾਈ ਸੀ ਤੇ ਆਪ ਘੋੜੇ ਦੇ ਪੈਰਾਂ ਹੇਠ ਲਤਾੜਿਆ ਗਿਆ ਸੀ । ਇਸ ਤਰ੍ਹਾਂ ਹੀ ਇਨ੍ਹਾਂ ਦੋਨਾਂ ਦੀ ਰਖਿਆ ਕਰਨੀਂ । ਮੈਂ ਮਿੰਨਤ ਕਰਦੀ ਆਂ । ਤੇਰੇ ਅੱਗੇ ਝੋਲੀ ਅੱਡਦੀ ਆਂ......"

ਰੋਂਦੀ ਰੋਂਦੀ ਸੂਬੇਦਾਰਨੀ ਅੰਦਰ ਚਲੀ ਜਾਂਦੀ ਹੈ । ਲਹਿਣਾ ਸਿੰਘ ਅੱਖਾਂ ਪੂੰਝਦਾ ਬਾਹਰ ਆ ਜਾਂਦਾ ਹੈ ।

"ਵਜ਼ੀਰਿਆ, ਪਾਣੀ ਪਿਆਈ", —'ਉਨ੍ਹੇ ਕਿਹਾ ਸੀ ।'

... ... ...

ਲਹਿਣਾ ਸਿੰਘ ਦਾ ਸਿਰ ਆਪਣੀ ਗੋਦੀ ਵਿਚ ਲਈ ਵਜ਼ੀਰਾ ਸਿੰਘ ਬੈਠਾ ਹੋਇਆ ਹੈ । ਜਦੋਂ ਪਾਣੀ ਮੰਗਦਾ ਹੈ ਤਾਂ ਪਿਲਾ ਦਿੰਦਾ ਹੈ ।

ਅੱਧੇ ਘੰਟੇ ਤਕ ਲਹਿਣਾ ਸਿੰਘ ਕੁਝ ਨਹੀਂ ਬੋਲਦਾ । ਫਿਰ ਅਚਾਨਕ ਕਹਿੰਦਾ ਹੈ—

"ਕੌਣ ? ਕੀਰਤ ਸਿਓਂ ?"

ਵਜ਼ੀਰ ਸਿੰਘ ਗੱਲ ਭਾਂਪ ਜਾਂਦਾ ਹੈ ਤੇ ਕਹਿੰਦਾ ਹੈ, "ਹਾਂ, ਮੈਂ ਕੀਰਤ ਸਿਓਂ ।"

"ਬਾਈ, ਮੈਨੂੰ ਥੋੜਾ ਜਿਹਾ ਤਾਂਹ ਨੂੰ ਖਿਚ ਲੈ । ਮੇਰਾ ਸਿਰ ਆਪਣੇ ਪੱਟਾਂ ਤੇ ਰੱਖ ਲੈ ।"

ਵਜ਼ੀਰਾ ਉਸ ਤਰ੍ਹਾਂ ਹੀ ਕਰਦਾ ਹੈ ।

"ਹਾਂ, ਹੁਣ ਠੀਕ ਆ । ਪਾਣੀ ਪਿਆ ਦੇ । ਬਾਈ, ਇਸ ਵਾਰੀ ਹਾੜ੍ਹ 'ਚ ਅੰਬ ਬੜੇ ਲੱਗਣਗੇ । ਬਸ ਚਾਚਾ-ਭਤੀਜਾ ਕੱਠੇ ਬੈਠ ਕੇ ਅੰਬ ਚੂਪਿਓ । ਤੇਰੇ ਭਤੀਜੇ ਦੀ ਉਮਰ ਵੀ ਇਸ ਅੰਬ ਜਿੰਨੀ ਆ । ਜਿਸ ਮਹੀਨੇ ਉਹ ਜੰਮਿਆ ਸੀ, ਉਸੇ ਮਹੀਨੇ ਹੀ ਮੈਂ ਇਹ ਅੰਬ ਲਾਇਆ ਸੀ ।"

ਵਜ਼ੀਰ ਸਿੰਘ ਦੀਆਂ ਅੱਖਾਂ ਵਿਚੋਂ ਟੱਪ ਟੱਪ ਅੱਥਰੂ ਵਹਿਣ ਲਗਦੇ ਨੇ ।

... ... ...

ਕੁਝ ਦਿਨ ਬਾਦ ਲੋਕਾਂ ਨੇ ਅਖਬਾਰ ਵਿਚ ਪੜ੍ਹਿਆ—ਫ਼ਰਾਂਸ ਅਤੇ ਬੈਲਜੀਅਮ...੬੮ਵੀਂ ਸੂਚੀ...ਲੜਾਈ 'ਚ ਮਰਿਆ......ਨੰਬਰ ੭੭ ਸਿੱਖ ਰਾਇਫਲਜ਼ ਜਮਾਂਦਾਰ ਲਹਿਣਾ ਸਿੰਘ ।

# ਦੋ ਗ਼ਜ਼ਲਾਂ

—ਬਾਵਾ ਬਲਬੀਰ ਸਿੰਘ ਦਿਲ

ਦੁਨੀਆਂ ਤੋਂ ਸਾਰਿਆਂ ਨੇ ਯਾਰ ਚਲੇ ਜਾਣਾ ਏਂ ।
ਜਿਹੋ ਜਹੀ ਗੁਜ਼ਰੀ ਗੁਜ਼ਾਰ ਚਲੇ ਜਾਣਾ ਏਂ ।

ਜਿੰਨਾ ਜਿੰਨਾ ਲਿਖਿਆ ਏ, ਕਿਸੇ ਦਿਆਂ ਭਾਗਾਂ ਵਿਚ,
ਓਨਾ ਓਨਾ ਕਰਕੇ ਪਿਆਰ, ਚਲੇ ਜਾਣਾ ਏਂ ।

ਕੁਝ ਵੀ ਤੇ ਉਹਨਾਂ ਪਾਸੋਂ, ਅਸਾਂ ਹੋਰ ਮੰਗਣਾ ਨਾ,
ਇਕ ਵਾਰੀ ਕਰਕੇ, ਦੀਦਾਰ, ਚਲੇ ਜਾਣਾ ਏਂ ।

ਗ਼ਮ ਗੁਸੇ ਗਿਲੇ ਸਭ, ਏਥੇ ਛੱਡ ਜਾਵਣੇ ਨੇ,
ਅਖੀਆਂ 'ਚ ਭਰ ਕੇ ਖੁਮਾਰ ਚਲੇ ਜਾਣਾ ਏਂ ।

ਪਿਆਰ ਦੇ ਸਮੁੰਦਰਾਂ 'ਚ, ਟੁਬੀਆਂ ਵੀ ਲਾਣੀਆਂ ਨੇ,
ਖੁਸ਼ੀ ਖੁਸ਼ੀ ਤਰ ਕੇ ਤੇ ਪਾਰ ਚਲੇ ਜਾਣਾ ਏਂ ।

ਕਰਜ਼ਾ ਪਿਆਰ ਜਿਹੜਾ ਸਾਡੇ ਸਿਰ ਚਾੜ੍ਹਿਆ ਏ,
ਏਥੋ ਹੱਥੋ ਹੱਥੀਂ ਹੀ ਉਤਾਰ ਚਲੇ ਜਾਣਾ ਏ ।

ਜਿਸ ਦੀ ਮਿਸਾਲ ਕਿਤੇ, ਮਿਲੇਗੀ ਨਾ ਜੱਗ ਉਤੇ,
ਇਹੋ ਜਿਹਾ ਕਰਕੇ, ਵਪਾਰ ਚਲੇ ਜਾਣਾ ਏਂ ।

ਪ੍ਰੀਤ ਦਾ ਸੁਨੇਹਾ ਜਿਹੜੀ, ਦੇਵੇ ਸਦਾ ਸਾਰਿਆਂ ਨੂੰ,
ਏਹੋ ਜਹੀ ਛਡ ਕੇ, ਬਹਾਰ ਚਲੇ ਜਾਣਾ ਏ ।

ਦਿਲ ਦਿਲਦਾਰ ਦੀ ਏ, ਭੇਟਾ ਬਾਵੇ ਕਰ ਜਾਣਾ,
ਜਿੰਦ ਜਾਨ ਸਜਨਾਂ ਤੋਂ ਵਾਰ ਚਲੇ ਜਾਣਾ ਏਂ ।

ਮੇਲੇ ਜਿਹੜਾ ਸੱਜਣਾਂ ਪਿਆਰਿਆਂ ਦੇ ਨਾਲ,
ਝੋਲੀ ਉਹਦੀ ਭਰਾਂਗੇ, ਸਿਤਾਰਿਆਂ ਦੇ ਨਾਲ ।

ਦਿਨ ਰਾਤ ਦਿਲ ਪਿਆ, ਤਪਦਾ ਤੰਦੂਰ ਵਾਂਗ,
ਪੈ ਗਿਆ ਏ ਵਾਸਤਾ, ਅੰਗਾਰਿਆਂ ਦੇ ਨਾਲ ।

ਬੜੀਆਂ ਹੀ ਮੌਜਾਂ ਅਸਾਂ, ਮਾਣੀਆਂ ਫ਼ਕੀਰੀ ਵਿਚ,
ਬੜਾ ਦੁੱਖ ਪਾਇਆ ਲਾ, ਚੁਬਾਰਿਆਂ ਦੇ ਨਾਲ ।

ਘੜਾ ਸਾਡਾ ਕੱਚਾ ਅਤੇ, ਚੜ੍ਹਿਆ ਚਨਾਬ ਬੜਾ,
ਔਖਾ ਹੋਇਆ ਲੱਗਣਾ, ਕਿਨਾਰਿਆਂ ਦੇ ਨਾਲ ।

ਮਾਲਾ-ਮਾਲ ਕਰੋ ਸਾਨੂੰ, ਆਣ ਕੇ ਦੀਦਾਰ ਨਾਲ,
ਐਵੇਂ ਨਾ ਵਰਾਵੋ ਸਦਾ, ਲਾਰਿਆਂ ਦੇ ਨਾਲ ।

ਜਾਮ ਦੀ ਗ਼ੁਲਾਮੀ ਹੋਰ, ਕਦੋਂ ਤਾਈਂ ਭੋਗਣੀ ਏਂ,
ਕਿੰਨਾ ਚਿਰ ਤੁਰਾਂਗੇ, ਸਹਾਰਿਆਂ ਦੇ ਨਾਲ ।

ਇਕ ਵਾਰੀ ਠਾਰ ਦੇਵੋ, ਆ ਕੇ ਸੀਨੇ ਸੜਦੇ ਨੂੰ,
ਫੇਰ ਭਾਵੇਂ ਚੀਰ ਦੇਣਾ, ਆਰਿਆਂ ਦੇ ਨਾਲ ।

ਤੁਰੇ ਅਸਾਂ ਜਾਣਾ ਅਤੇ, ਪਹੁੰਚਣਾ ਏਂ ਮੰਜ਼ਲਾਂ ਤੇ,
ਬੈਠਣਾ ਨਾ ਕਦੇ ਥੱਕੇ, ਹਾਰਿਆਂ ਦੇ ਨਾਲ ।

ਪ੍ਰੀਤ ਘੜੀ ਪਲ ਦੀ, ਵਿਛੋੜਾ ਸਾਰੀ ਉਮਰਾਂ ਦਾ,
ਨਾਤਾ ਕੇਹਾ ਜੁੜਿਆ, ਗੁਬਾਰਿਆਂ ਦੇ ਨਾਲ ।

ਸਾਡੇ ਪਾਸ ਆਉਣ ਦੀ ਜੇ, ਗੱਲ ਦਿਲਦਾਰ ਮੰਨੇ,
ਉਹਨੂੰ ਲੈਣ ਜਾਵਾਂਗੇ, ਨਗਾਰਿਆਂ ਦੇ ਨਾਲ ।

# "ਸ਼ੇਰ ਦੀ ਸਵਾਰੀ" ਦਾ ਪਾਠ ਕਰਦਿਆਂ

—ਵਰਿਆਮ ਸਿੰਘ ਸੰਧੂ

"ਹੈਲੋ ! ਮੈਂ ਭੌਗਲ ਬੋਲ ਰਿਹਾਂ...ਮੈਂ ਤੇਰੇ ਵੱਲ ਆ ਰਿਹਾਂ...ਤੈਨੂੰ ਆਪਣੀ ਕਿਤਾਬ ਦੇਣੀ ਐਂ ।"

ਮੈਂ ਪਿਆਰਾ ਸਿੰਘ ਭੌਗਲ ਦੀ ਇੱਜ਼ਤ ਕਰਦਾ ਹਾਂ । ਕਿਤਾਬ ਮੇਰੇ ਕੋਲ ਲੈ ਕੇ ਆਉਣ ਦੀ ਖੇਚਲ ਕਰਨ ਦੀ ਥਾਂ ਮੈਂ ਆਪ ਜਾ ਕੇ ਕਿਤਾਬ ਲੈ ਆਉਣ ਲਈ ਆਖਿਆ ਤਾਂ ਉਸ ਜ਼ੋਰ ਦੇ ਕੇ ਕਿਹਾ, "ਨਹੀਂ ! ਮੈਂ ਆਉਂਦਾਂ, ਤੂੰ ਘਰੇ ਰਹੀਂ...ਜਸਟ ਕਮਿੰਗ ।" ਉਹਦੀ ਆਵਾਜ਼ ਵਿਚ ਤੇਜ਼ੀ ਅਤੇ ਉਤਸ਼ਾਹ ਸੀ ।

ਕੁਝ ਮਿੰਟਾਂ ਬਾਦ ਭੌਗਲ ਮੇਰੇ ਘਰ ਸੀ । ਬੈਠਦਿਆਂ ਹੀ ਉਸਨੇ ਆਪਣੇ ਨਵੇਂ ਛਪੇ ਨਾਵਲ ਦੀਆਂ ਲਿਆਂਦੀਆਂ ਦੋ ਕਾਪੀਆਂ ਵਿਚੋਂ ਮੇਰੇ ਲਿਖੇ ਨਾਂ ਵਾਲੀ ਕਾਪੀ ਲੱਭਣੀ ਚਾਹੀ, ਪਰ ਉਹ ਮੇਰੇ ਵਾਲੀ ਕਾਪੀ ਤਾਂ ਚਾਅ-ਚਾਅ ਵਿਚ ਘਰ ਹੀ ਭੁੱਲ ਆਇਆ ਸੀ । ਉਸ ਦੂਜੀ ਕਾਪੀ ਮੈਨੂੰ ਫੜਾਈ ਤੇ ਉਸਨੂੰ ਬਾਅਦ ਵਿਚ ਵਟਾ ਲੈਣ ਲਈ ਆਖਿਆ ।

ਇਹ ਪੁਸਤਕ ਚਾਰ ਸੌ ਸਫੇ ਦਾ ਭੌਗਲ ਦਾ ਲਿਖਿਆ ਵੱਡ-ਅਕਾਰੀ ਨਾਵਲ ਸੀ—'ਸ਼ੇਰ ਦੀ ਸਵਾਰੀ' । ਕੱਢੇ ਹੋਏ ਰੰਗਦਾਰ ਬਾਗ ਦੀ ਤਸਵੀਰ ਵਾਲੇ ਬਹੁਤ ਹੀ ਖ਼ੂਬਸੂਰਤ ਸਰਵਰਕ ਵਾਲੀ ਇਹ ਪੁਸਤਕ ਫੜਦਿਆਂ ਹੀ ਰੂਹ ਖ਼ੁਸ਼ ਹੋ ਗਈ । ਅੱਜ ਕਲ ਪੰਜਾਬੀ ਵਿਚ ਏਡੀਆਂ ਸੋਹਣੀਆਂ ਪੁਸਤਕਾਂ ਛਪਣ ਲਗ ਪਈਆਂ ਹਨ । ਭੌਗਲ ਨਾਵਲ ਬਾਰੇ ਗੱਲਾਂ ਕਰ ਰਿਹਾ ਸੀ—ਉਹਦੇ ਵਸਤੂ ਬਾਰੇ;........ ਰੁਪਿਆ ਕੋਲੋਂ ਲਾ ਕੇ ਉਸਦੇ ਛਾਪਣ ਬਾਰੇ । ਭੌਗਲ ਦਾ ਚਾਅ ਡੁੱਲ੍ਹ-ਡੁੱਲ੍ਹ ਪੈ ਰਿਹਾ ਸੀ, ਜਿਵੇਂ ਚਿਰਾਂ ਤੋਂ ਸਿੱਕਾਂ ਸਿੱਕਦੇ ਦੀ ਝੋਲੀ ਮੁਰਾਦਾਂ ਨਾਲ ਭਰ ਗਈ ਹੋਵੇ । ਮੈਂ ਏਡੀ ਵੱਡੀ ਤੇ ਏਡੀ ਸੋਹਣੀ ਪੁਸਤਕ ਲਈ ਭੌਗਲ ਨੂੰ ਮੁਬਾਰਕ ਵੀ ਦੇ ਰਿਹਾ ਸਾਂ ਤੇ ਮਨ ਹੀ ਮਨ ਇਸ ਗੱਲ ਲਈ ਖੁਸ਼ ਵੀ ਹੋ ਰਿਹਾ ਸਾਂ ਕਿ ਇਸ ਨਾਵਲ ਦੇ ਲਿਖੇ ਜਾਣ ਵਿਚ ਮੇਰਾ ਵੀ ਸ਼ਾਇਦ ਅਸਿੱਧਾ ਯੋਗਦਾਨ ਸੀ ।

ਮੈਂ ਪਿਛਲੇ ਦਹਾਕੇ ਦੀ ਚੋਣਵੀਂ ਕਹਾਣੀ ਦਾ ਪ੍ਰਤੀਨਿਧ ਕਹਾਣੀ-ਸੰਗ੍ਰਹਿ 'ਕਥਾ-ਧਾਰਾ' ਐਡਿਟ ਕੀਤਾ ਤਾਂ ਭੌਗਲ ਨੇ ਫ਼ੋਨ ਉਪਰ ਉਸਦੀ ਖੁਲ੍ਹ ਕੇ ਪ੍ਰਸੰਸਾ ਕੀਤੀ ਤੇ ਉਸਨੂੰ ਹਰਿਭਜਨ ਸਿੰਘ ਤੇ ਕਰਤਾਰ ਸਿੰਘ ਦੁੱਗਲ ਦੁਆਰਾ ਕਰਮ-ਵਾਰ ਸੰਪਾਦਿਤ ਪੁਸਤਕਾਂ 'ਕਥਾ ਪੰਜਾਬ—੨' ਅਤੇ 'ਪਿਛਲੇ ਦਹਾਕੇ ਦੀ ਪੰਜਾਬੀ ਕਹਾਣੀ' ਨਾਲੋਂ ਵਧੀਆ ਸੰਗ੍ਰਹਿ ਐਲਾਨਦਿਆਂ ਮੇਰੇ ਨਾਲ ਓਨੀ ਹੀ ਤਲਖੀ ਤੇ ਨਾਰਾਜ਼ਗੀ ਵੀ ਪ੍ਰਗਟਾਈ ਕਿ ਮੈਂ ਉਸ ਸੰਗ੍ਰਹਿ ਵਿਚ ਉਸਦੀ ਕੋਈ ਕਹਾਣੀ ਸ਼ਾਮਲ ਕਿਉਂ ਨਹੀਂ ਕੀਤੀ । ਮੈਂ ਆਪਣੇ ਸੁਭਾਅ ਮੁਤਾਬਿਕ ਆਪਣੇ ਮਨ ਨੂੰ ਲੁਕਾ ਨਾ ਸਕਿਆ ਅਤੇ ਉਸਨੂੰ ਕਿਹਾ ਕਿ ਪਿਛਲੇ ਸਾਲਾਂ ਵਿਚ ਰੋਜ਼ਾਨਾ ਅਖਬਾਰਾਂ ਵਿਚ ਦੂਜੇ ਚੌਥੇ ਛਪਦੇ ਉਸ ਦੇ ਲੇਖਾਂ ਕਾਰਨ ਮੈਂ ਤਾਂ ਉਸ ਨੂੰ ਪੱਤਰਕਾਰ ਸਮਝਣ ਲਗ ਪਿਆ ਹਾਂ ਤੇ ਲੋਕ ਵੀ ਸਾਹਿਤਕਾਰ ਭੌਗਲ ਨਾਲੋਂ ਪੱਤਰਕਾਰ ਭੌਗਲ ਦੇ ਵਧੇਰੇ ਜਾਣੂ ਹਨ । ਉਸ ਅੰਦਰਲੇ ਪੱਤਰਕਾਰ ਨੇ ਉਸ ਅੰਦਰਲੇ ਸਾਹਿਤਕਾਰ ਨੂੰ ਦੱਬ ਲਿਆ ਹੈ । ਇਸ ਲਈ ਪੁਸਤਕ ਐਡਿਟ ਕਰਦਿਆਂ ਕਰਦਿਆਂ ਮੈਨੂੰ ਇਹ ਖਿਆਲ ਹੀ ਵਿਸਰ ਗਿਆ ਕਿ ਉਹ ਕਹਾਣੀਆਂ ਵੀ ਲਿਖਦਾ ਹੈ ।

ਭੌਗਲ ਨੇ ਮੇਰੀ ਇਸ ਗੱਲ ਨੂੰ ਮਿਹਣੇ ਵਾਂਗ ਲਿਆ । ਕੁਝ ਦਿਨ ਬਾਅਦ ਉਹ ਮੈਨੂੰ ਮਿਲਿਆ ਤਾਂ ਪਿਆਰ ਨਾਲ ਕਹਿਣ ਲੱਗਾ ਕਿ ਮੈਂ ਉਸ ਦੀਆਂ ਤਲਖ ਟਿੱਪਣੀਆਂ ਦਾ ਬੁਰਾ ਨਾ ਮੰਨਾਂ—ਕਿਉਂਕਿ ਉਹ ਮੈਨੂੰ ਪਿਆਰ ਕਰਦਾ ਹੈ । ਪਰ ਉਸਨੇ ਇਹ ਵਾਅਦਾ ਕੀਤਾ ਕਿ ਉਹ ਹੁਣ ਪੱਤਰਕਾਰੀ ਛਡ ਕੇ ਇਹ ਸਾਬਤ ਕਰੇਗਾ ਕਿ ਉਹ ਸਹੀ ਅਰਥਾਂ ਵਿਚ ਸਾਹਿਤਕਾਰ ਹੈ । ਉਸ ਨੂੰ ਪੱਤਰਕਾਰ ਬਣਨਾ ਗਵਾਰਾ ਨਹੀਂ ਸੀ ।

ਸੱਚ ਹੀ ਅਖਬਾਰਾਂ ਵਿਚੋਂ ਭੌਗਲ ਦੇ ਲੇਖ ਛਪਣੇ ਘਟ ਗਏ ਤੇ ਫਿਰ ਕੁਝ ਚਿਰ ਲਈ ਛਪਣੋਂ ਹਟ ਗਏ । ਭੌਗਲ ਹੁਣ ਸਾਹਿਤ ਲਿਖ ਰਿਹਾ ਸੀ । ਉਹਦੇ ਅੰਦਰਲਾ ਸਾਹਿਤਕਾ ਝੰਜੋੜਿਆ ਗਿਆ ਸੀ । ਉਹਦੀ ਕਲਮ ਤੁਰ ਨਿਕਲੀ ਸੀ । 'ਸਿਰਜਣਾ' 'ਸਮਦਰਸ਼ੀ' ਤੇ ਹੋਰ ਪਰਚਿਆਂ ਵਿਚ ਉਸ ਦੀਆਂ ਕਹਾਣੀਆਂ ਛਪਣ ਲਗੀਆਂ । ਉਸ ਦਸਿਆ ਉਹ ਦੋ ਨਾਵਲ ਵੀ ਲਿਖ ਰਿਹਾ ਹੈ । ਮੈਨੂੰ ਇਹ ਚੰਗਾ ਚੰਗਾ ਲਗਦਾ ਸੀ । ਇਸ ਕਰਕੇ ਵੀ ਕਿ ਭੌਗਲ ਨਾਲ ਮੈਨੂੰ ਅੰਦਰੋਂ ਸਨੇਹ ਹੈ । ਮੈਂ ਉਸਦੇ ਸਾਹਿਤ ਅਤੇ ਜ਼ਿੰਦਗੀ ਦੀ ਸਮਝ ਦੇ ਪ੍ਰਗਟਾਵੇ ਨੂੰ ਪੰਜਾਬ ਦੇ ਕੁਝ ਉਹਨਾਂ ਤਥਾ-ਕਥਿਤ 'ਬੁਧੀਮਾਨਾਂ' ਵਾਂਗ ਹਿਕਾਰਤ ਦੀ ਨਜ਼ਰ ਨਾਲ

ਨਹੀਂ ਵੇਖਦਾ ਜੋ ਭੌਗਲ ਨੂੰ ਸਿਰਫ 'ਗਾਈਡਾਂ' ਲਿਖਣ ਵਾਲਾ ਸਾਧਾਰਨ ਅਧਿਆਪਕ ਸਮਝਦੇ ਤੇ ਪੇਸ਼ ਕਰਦੇ ਰਹੇ ਹਨ। ਇਹਨਾਂ ਵਿਚੋਂ ਬਹੁਤੇ ਭੌਗਲ ਦੀਆਂ 'ਗਾਈਡਾਂ' ਪੜ੍ਹ ਕੇ ਪਾਸ ਹੋਏ ਤੇ ਪੜ੍ਹਾਉਂਦੇ ਰਹੇ ਤੇ ਆਪ ਨੂੰ ਵਿਦਵਾਨ ਸਮਝਦੇ ਰਹੇ। ਮੈਂ ਐਮ.ਏ. ਪੰਜਾਬੀ ਕਰਦਿਆਂ ਭੌਗਲ ਦੀਆਂ ਕੁਝ ਆਲੋਚਨਾਤਕ ਪੁਸਤਕਾਂ ਪੜ੍ਹੀਆਂ ਤਾਂ ਮੈਨੂੰ ਪਤਾ ਲਗਾ ਕਿ ਭਾਵੇਂ ਉਹ ਪੁਸਤਕਾਂ ਵਿਦਿਆਰਥੀਆਂ ਦੀਆਂ ਇਮ-ਤਿਹਾਨੀ ਲੋੜਾਂ ਨੂੰ ਮੁਖ ਰਖ ਕੇ ਲਿਖੀਆਂ ਗਈਆਂ ਸਨ (ਤੇ ਇਹ ਹੋਣਾ ਵੀ ਚਾਹੀਦਾ ਸੀ, ਤਦ ਵੀ ਉਹਨਾਂ ਵਿਚ ਉਹਦੀ ਸਾਹਿਤ ਬਾਰੇ ਸਮਝ ਦੀ ਜਿਹੜੀ 'ਕਣੀ' ਸੀ, ਉਹਨੇ ਮੈਨੂੰ ਪ੍ਰਭਾਵਿਤ ਕੀਤਾ ਤੇ ਅਕਾਦਮਿਕ ਹਲਕਿਆਂ ਵਿਚ ਕੀਤਾ ਜਾਂਦਾ ਉਸ ਦਾ ਵਿਰੋਧ ਮੈਨੂੰ ਨਿਰਾਰਥਕ ਲੱਗਾ। ਕਹਾਣੀ ਦਾ ਪਰਚਾ ਪੜ੍ਹਦਿਆਂ ਜਦੋਂ ਉਸਦੀ ਪੁਸਤਕ 'ਪ੍ਰਸਿਧ ਕਹਾਣੀਕਾਰ' ਪੜ੍ਹੀ ਤਾਂ ਮੈਂ ਕਹਾਣੀ ਬਾਰੇ ਉਹਦੀ ਸਮਝ ਤੋਂ ਪ੍ਰਭਾਵਿਤ ਹੋਏ ਬਿਨਾਂ ਨਾ ਰਹਿ ਸਕਿਆ। ਨਿਰਸੰਦੇਹ ਇਹ ਪੁਸਤਕ ਅਜੋਕੀ ਆਲੋਚਨਾ ਦੀ ਸ਼ਬਦਾਵਲੀ ਵਿਚ ਔਖੇ ਹੋ ਕੇ ਗੱਲ ਨਹੀਂ ਕਰਦੀ ਸਗੋਂ ਬੜੇ ਸਹਿਜ ਤੇ ਸਾਦਾ ਢੰਗ ਨਾਲ ਗਲ ਕਰਦਿਆਂ ਥੋੜੇ ਵਿਸਥਾਰ ਵਿਚ ਵੀ ਮਸਲਿਆਂ ਨੂੰ ਪੇਸ਼ ਕਰਦੀ ਤੇ ਵਿਆਖਿਆਉਂਦੀ ਹੈ। ਪਰ ਅੰਤਿਮ ਰੂਪ ਵਿਚ ਕਹਾਣੀ ਤੇ ਕਹਾਣੀਕਾਰਾਂ ਬਾਰੇ ਉਹਦੀ ਰਾਇ ਨਾਲ ਸੰਮਤੀ ਪ੍ਰਗਟਾਉਣੀ ਪੈਂਦੀ ਹੈ। ਸਗੋਂ ਉਹਦੀ ਕਹਾਣੀ ਸੂਝ ਦੀ ਪ੍ਰਸੰਸਾ ਕਰਨੀ ਪੈਂਦੀ ਹੈ। ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਵਿਚ ਜਦੋਂ ਮੈਂ ਐਮ. ਫਿਲ. ਕਰ ਰਿਹਾ ਸਾਂ ਤਾਂ ਪੰਜਾਬੀ ਟ੍ਰਿਬਿਊਨ ਦਾ ਅਜੋਕਾ ਐਡੀਟਰ ਮੇਰਾ ਮਿੱਤਰ ਹਰਭਜਨ ਹਲਵਾਰਵੀ ਤੇ ਗੁਰਦੀਪ ਗਰੇਵਾਲ ਪੰਜਾਬੀ ਸ਼ਾਇਰ, ਐਮ. ਏ. ਪੰਜਾਬੀ ਕਰ ਰਹੇ ਸਨ। ਉਦੋਂ ਮੈਂ ਉਹਨਾਂ ਨੂੰ ਭੌਗਲ ਦੀਆਂ ਇਹ ਪੁਸਤਕਾਂ ਪੜ੍ਹਨ ਦੀ ਸਿਫਾਰਸ਼ ਕੀਤੀ ਤਾਂ ਉਹ ਵੀ ਭੌਗਲ ਬਾਰੇ ਬਣੇ ਬਣਾਏ ਤੇ ਸੁਣੇ ਸੁਣਾਏ ਵਿਚਾਰਾਂ ਕਾਰਨ ਹੱਸੇ। ਉਹਨਾਂ ਨੂੰ ਲਗਦਾ ਸੀ ਕਿ ਯੂਨੀਵਰਸਿਟੀ ਦੇ ਵਿਦਵਾਨ ਅਧਿਆਪਕਾਂ ਦੀ 'ਅਗਵਾਈ' ਤੇ ਉਹਨਾਂ ਦੀ ਆਪਣੀ ਸਾਹਿਤਕ ਸਮਝ ਸਾਹਮਣੇ ਭੌਗਲ ਕੀ ਸ਼ੈਅ ਸੀ! ਪਰ ਜਦੋਂ ਮੇਰੇ ਜ਼ੋਰ ਦੇਣ 'ਤੇ ਹਲਵਾਰਵੀ ਹੁਰਾਂ 'ਪ੍ਰਸਿਧ ਕਹਾਣੀਕਾਰ' ਪੁਸਤਕ ਪੜ੍ਹੀ ਤਾਂ ਉਹ ਖੁਸ਼ ਵੀ ਹੋਏ ਤੇ ਭੌਗਲ ਦੀ ਸਾਹਿਤਕ ਸਿਆਣਪ ਨੂੰ ਮਾਨਤਾ ਵੀ ਦਿਤੀ।

ਇੰਝ ਹੋਰ ਵੀ ਕਿੰਨੇ ਹੋਣਗੇ ਜਿਨ੍ਹਾਂ ਨੇ ਭੌਗਲ ਨੂੰ ਪੜ੍ਹਿਆ ਹੋਵੇਗਾ, ਯੂਨੀਵਰਸਿਟੀਆਂ ਵਿਚ ਜਾ ਬੈਠੇ ਹੋਣਗੇ, ਪਰ ਮੰਨਣ ਲਈ ਤਿਆਰ ਨਹੀਂ ਹੋਣਗੇ। ਮੈਂ ਜਦੋਂ ਜਲੰਧਰ ਆਇਆ ਤਾਂ ਭੌਗਲ ਨੂੰ ਕਿਹਾ, "ਮੈਂ ਤਾਂ ਇਕ ਤਰ੍ਹਾਂ ਤੁਹਾਡਾ ਵਿਦਿਆਰਥੀ ਵੀ ਹਾਂ......ਤੁਹਾਡੀਆਂ ਪੁਸਤਕਾਂ ਦੀ ਮਦਦ ਨਾਲ ਐਮ.ਏ. ਕੀਤੀ" ਤਾਂ ਉਹਨੇ ਗਿਲੇ ਨਾਲ ਕਿਹਾ ਕਿ ਕਈ ਵੱਡੇ ਵੱਡੇ ਅਹੁਦਿਆਂ ਉਪਰ ਪਹੁੰਚੇ ਲੋਕ ਜ਼ਬਾਨੀ ਤਾਂ ਇਹ ਗੱਲ ਕਹਿੰਦੇ ਹਨ, ਪਰ ਪਬਲਿਕਲੀ ਕੋਈ ਮੰਨਣ ਨੂੰ ਤਿਆਰ ਨਹੀਂ। ਮੈਂ 'ਵੱਡੇ ਅਹੁਦੇ ਵਾਲਾ' ਤਾਂ ਨਹੀਂ, ਪਰ ਅੱਜ ਇਹ ਗੱਲ ਲਿਖਤੀ ਤੌਰ ਤੇ ਵੀ ਮੰਨ ਲਈ ਹੈ।

'ਸ਼ੇਰ ਦੀ ਸਵਾਰੀ' ਨਾਵਲ ਛਪਣ ਤੋਂ ਪਹਿਲਾਂ ਮੈਂ ਰੋਜ਼ਾਨਾ 'ਅਜੀਤ' ਵਿਚ ਛਪਦਾ ਉਹਦਾ ਕਿਸ਼ਤਵਾਰ ਨਾਵਲ 'ਸ਼ਹਿਰ' ਵੀ ਪੜ੍ਹਦਾ ਰਿਹਾ ਹਾਂ। ਭਾਵੇਂ ਮੈਨੂੰ ਲਗਦਾ ਹੈ ਕਿ ਉਹ ਨਾਵਲ ਅਜੇ ਹੋਰ ਵਿਸਥਾਰ ਦੀ ਮੰਗ ਕਰਦਾ ਸੀ, ਪਰ ਫਿਰ ਵੀ ਮਨੁੱਖੀ ਮਨ ਨੂੰ, ਜਜ਼ਬਿਆਂ ਦੇ ਵੇਗ ਨੂੰ, ਜਿੰਨੀ ਸਫਲਤਾ ਨਾਲ ਉਸ ਵਿਚ ਪੇਸ਼ ਕੀਤਾ ਗਿਆ ਹੈ, ਉਹ ਆਪਣੇ ਆਪ ਵਿਚ ਇਕ ਕਲਾਤਮਕ ਕ੍ਰਿਤ ਦਾ ਨਮੂਨਾ ਹੈ।

'ਸ਼ੇਰ ਦੀ ਸਵਾਰੀ' ਨਾਵਲ ਮੁਖ ਤੌਰ ਤੇ ਤਾਂ ੧੯੪੦ ਤੋਂ ੧੯੭੦ ਤਕ ਦੇ ਪੰਜਾਬ ਦੇ ਇਤਿਹਾਸ ਨੂੰ ਆਧਾਰ ਬਣਾ ਕੇ ਲਿਖਿਆ ਗਿਆ ਹੈ, ਪਰ ਇਸ ਦੀਆਂ ਤੰਦਾਂ ਸਿੱਖ ਮਿਸਲਾਂ ਦੇ ਦੌਰ ਅਤੇ ਅਬਦਾਲੀ ਦੇ ਹਮਲਿਆਂ ਵਿਚੋਂ ਦੀ ਪਿੱਛੇ ਨੂੰ ਤੁਰਦੀਆਂ ਹੋਈਆਂ 'ਈਸਟ ਇੰਡੀਆ ਕੰਪਨੀ' ਦੇ ਭਾਰਤ ਆਉਣ ਅਤੇ ਜਹਾਂਗੀਰ ਤੋਂ ਵਪਾਰ ਕਰਨ ਦੀ ਆਗਿਆ ਲੈਣ ਤਕ ਜਾ ਪਹੁੰਚਦੀਆਂ ਹਨ। ਏਡੇ ਵਿਸ਼ਾਲ ਇਤਿਹਾਸਕ ਕੈਨਵਸ ਨੂੰ ਗਲਪ ਰੂਪ ਵਿਚ ਪੇਸ਼ ਕਰਨਾ ਕੋਈ ਸੁਖੈਨ ਕਾਰਜ ਨਹੀਂ ਸੀ ਹੋਣਾ। ਇਸ ਲਈ ਜ਼ਰੂਰੀ ਹੈ ਕਿ ਭੌਗਲ ਨੂੰ ਇਤਿਹਾਸ ਨੂੰ ਪੇਸ਼ ਕਰਦਿਆਂ 'ਸ਼ਾਸਤਰ' ਦੇ ਪੱਧਰ ਤੇ ਜੂਝਣਾ ਪਿਆ ਹੋਵੇਗਾ। ਇਸ ਵਿਚ ਮਹਾਤਮਾ ਰਾਜਦੇਵ, ਪੰਡਿਤ ਹੀਰਾ ਲਾਲ, ਬਾਬਾ ਬੁੱਧ ਸਿੰਘ, ਗਿਆਨੀ ਗਿਆਨ ਸਿੰਘ, ਹਰੀ ਸਿੰਘ, ਨਵਾਬ ਖ਼ਾਂ, ਮੌਲਾਨਾ ਬਰਕਤ ਅਲੀ, ਸੰਤ ਧਰਮ ਸਿੰਘ ਆਦਿ ਅਨੇਕਾਂ ਇਤਿਹਾਸਕ ਮਹੱਤਤਾ ਵਾਲੇ ਪਾਤਰ ਹਨ ਜਿਨ੍ਹਾਂ ਦੇ ਨਕਸ਼ ਸਾਫ ਤੌਰ ਤੇ ਮਹਾਤਮਾ ਗਾਂਧੀ, ਪੰਡਿਤ ਨਹਿਰੂ, ਮਾਸਟਰ ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਪ੍ਰਤਾਪ ਸਿੰਘ ਕੈਰੋਂ, ਮੁਹੰਮਦ ਅਲੀ ਜਿਨਾਹ, ਮੌਲਾਨਾ ਆਜ਼ਾਦ, ਸੰਤ ਫਤਹਿ ਸਿੰਘ, ਸ. ਹੁਕਮ ਸਿੰਘ ਆਦਿ ਨਾਲ ਮਿਲਦੇ ਹਨ। ਇਹਨਾਂ

ਸਾਰੇ ਪਾਤਰਾਂ ਦਾ ਕਿਰਦਾਰ ਤੇ ਵਿਹਾਰ ਭਾਰਤ ਨੂੰ ਤੇ ਵਿਸ਼ੇਸ਼ ਕਰਕੇ ਪੰਜਾਬ ਦੀ ਸਿਆਸਤ ਨੂੰ ਪ੍ਰਭਾਵਿਤ ਕਰਦਾ ਰਿਹਾ ਤੇ ਪੰਜਾਬੀ ਜਨ-ਜੀਵਨ ਵਿਚ ਵਾਪਰਨ ਵਾਲੀਆਂ ਮਹੱਤਵਪੂਰਨ ਤਬਦੀਲੀਆਂ ਦਾ ਪ੍ਰੇਰਕ ਬਣਿਆ। ਭੋਗਲ ਦਾ ਵਿਸ਼ੇਸ਼ ਜ਼ੋਰ ਤਾਂ ਭਾਵੇਂ ਇਹਨਾਂ ਸਭ ਪਾਤਰਾਂ ਦੇ ਪੰਜਾਬ ਦੀ ਤਕਦੀਰ ਨੂੰ ਸੰਵਾਰਨ ਜਾਂ ਵਿਗਾੜਨ ਵਾਲੇ ਇਤਿਹਾਸਕ ਮਹੱਤਵ ਉਪਰ ਹੀ ਕੇਂਦਰਿਤ ਰਿਹਾ ਹੈ ਪਰ ਇਹਨਾਂ ਅਸਲੀ ਜਾਪਦੇ ਪਾਤਰਾਂ ਨੂੰ ਵੀ ਉਸਨੇ ਗਲਪ ਦਾ ਪਾਤਰ ਬਨਾਉਣ ਲਈ ਉਹਨਾਂ ਦੇ ਪਰਿਵਾਰਕ, ਇਤਿਹਾਸਕ ਤੇ ਸਭਿਆਚਾਰਕ ਪਿਛੋਕੜ ਦਾ ਇਕ ਬਿੰਬ ਉਸਾਰਨ ਦਾ ਯਤਨ ਕੀਤਾ ਹੈ ਜਿਸ ਤੋਂ ਪਤਾ ਲਗਦਾ ਹੈ ਕਿ ਇਕ ਵਿਅਕਤੀ, ਭਾਵੇਂ ਉਹ ਇਤਿਹਾਸ ਵਿਚ ਕੋਡਾ ਵੀ ਵੱਡਾ ਵਿਅਕਤੀ ਬਣਦਾ ਹੈ ਜ਼ਿੰਦਗੀ ਦੇ ਕਿੰਨੇ ਨਿੱਕੇ ਨਿੱਕੇ ਟੁਕੜਿਆਂ ਤੋਂ ਜੁੜ ਕੇ ਹੀ ਬਣਦਾ ਹੈ। ਉਹ ਇਹ ਵੀ ਦਸਦਾ ਹੈ ਕਿ ਕਿਵੇਂ ਸਾਧਾਰਨ ਵਿਅਕਤੀ ਹਾਲਾਤ ਦੀ ਪੈਦਾਵਾਰ ਹੁੰਦਾ ਹੋਇਆ ਵਿਸ਼ੇਸ਼ ਬਣਦਾ ਹੈ। ਇਤਿਹਾਸ ਉਸਨੂੰ ਬਣਾਉਂਦਾ ਹੈ ਤੇ ਉਹ ਇਤਿਹਾਸ ਨੂੰ। ਇਤਿਹਾਸ ਨੂੰ ਸਿਰਜਣ ਵਾਲੇ ਇਹਨਾਂ ਵਿਸ਼ੇਸ਼ ਵਿਅਕਤੀਆਂ ਦੇ ਸਨਮੁੱਖ ਇਕ ਸਾਧਾਰਨ ਵਿਅਕਤੀ, ਸਾਧਾਰਨ ਰਹਿੰਦਿਆਂ ਹੋਇਆਂ ਇਹਨਾਂ ਵਿਸ਼ੇਸ਼ ਵਿਅਕਤੀਆਂ ਦੀਆਂ ਕੀਤੀਆਂ ਨੂੰ ਸਹਿੰਦਾ, ਜਰਦਾ, ਹੋਇਆ ਉਹਨਾਂ ਪ੍ਰਤੀ ਰੱਦੇ-ਅਮਲ ਪ੍ਰਗਟ ਕਰਦਾ ਹੋਇਆ ਇਤਿਹਾਸ ਦੀ ਅੰਤਰ-ਧਾਰਾ ਦਾ ਇਕ ਹਿੱਸਾ ਬਣਦਾ ਹੈ—ਇਸ ਦਾ ਪਤਾ ਜਸਪਾਲ, ਗੁਰਪਾਲ, ਤੇਜਾ ਸਿੰਘ, ਪਰਵੀਨ, ਨਰਿੰਦਰ, ਪ੍ਰੀਤਮ, ਮਹਾਂਵੀਰ ਦੇ ਪਾਤਰਾਂ ਅਧਿਐਨ ਤੋਂ ਚਲਦਾ ਹੈ।

ਵਸਤੂ ਦੇ ਪੱਧਰ ਉਪਰ ਇਤਿਹਾਸ ਦੇ ਜਿਹੜੇ ਪਹਿਲੂ ਇਸ ਨਾਵਲ ਵਿਚ ਇਕ ਪ੍ਰਬੰਧ ਦੇ ਰੂਪ ਵਿਚ ਪ੍ਰਸਤੁਤ ਹੋਏ ਹਨ ਉਹਨਾਂ ਵਿਚੋਂ ਅਕਾਲੀ ਲਹਿਰ, ਗੁਰਦੁਆਰਾ ਸੁਧਾਰ ਲਹਿਰ, ਆਜ਼ਾਦੀ ਸੰਗਰਾਮ ਵਿਚ ਕਾਂਗਰਸ ਤੇ ਅਕਾਲੀਆਂ ਤੇ ਮੁਸਲਮਾਨਾਂ ਦਾ ਯੋਗਦਾਨ, ਸਿੱਖ ਅਤੇ ਮੁਸਲਮਾਨਾਂ ਦੀ ਆਤਮ ਪਛਾਣ ਦਾ ਮਸਲਾ, ਫਿਰਕੂ ਤਨਾਉ, ਦੇਸ਼ ਦੀ ਵੰਡ, ਸਿੱਖਾਂ ਦਾ ਆਪਣੇ ਆਪਨੂੰ ਹਿੰਦੁਸਤਾਨ ਨਾਲ ਜੋੜਨਾ, ਪੰਜਾਬੀ ਸੂਬੇ ਦੇ ਮੋਰਚੇ, ਭਾਸ਼ਾ ਦਾ ਮਸਲਾ, ਹਿੰਦੂ-ਸਿਖ ਤਨਾਉ, ਪੰਜਾਬ ਤੇ ਕੇਂਦਰ ਦੇ ਸਬੰਧ, ਭਾਰਤ-ਪਾਕਿ ਜੰਗ ਆਦਿ ਅਜਿਹੇ ਮੁਦੇ ਹਨ ਜਿਨ੍ਹਾਂ ਦਾ ਪੰਜਾਬੀ ਜੀਵਨ ਨਾਲ ਨਹੁੰ-ਮਾਸ ਦਾ ਰਿਸ਼ਤਾ ਹੈ। ਪੰਜਾਬੀ ਪਿਛਲੇ ਕਈ ਦਹਾਕਿਆਂ ਤੋਂ ਵੱਡੇ ਪੱਧਰ ਤੇ ਇਹਨਾਂ ਧਾਰਮਿਕ, ਸਿਆਸੀ ਤੇ ਭਾਸ਼ਾਈ ਮੁੱਦਿਆਂ ਤੋਂ ਪ੍ਰਭਾਵਿਤ ਰਹੇ ਹਨ ਤੇ ਇਹ ਮਸਲੇ ਉਹਨਾਂ ਦੀ ਮਾਨਸਿਕਤਾ ਵਿਚ ਡੂੰਘੇ ਉਤਰ ਗਏ ਹਨ। ਇਹਨਾਂ ਮਸਲਿਆਂ ਬਾਰੇ, ਸਾਹਿਤ ਵਿਚ ਗੱਲ ਕਰਨੀ ਆਪਣੀ ਜ਼ਮੀਨ ਨਾਲ ਜੁੜਨ ਤੁਲ ਹੈ, ਇਹਨਾਂ ਮਸਲਿਆਂ ਬਾਰੇ ਸਾਹਿਤ ਲਿਖ ਕੇ ਇਕ ਵਿਸ਼ੇਸ਼ ਕਿਸਮ ਦੀ ਮਾਨਸਿਕਤਾ ਨੂੰ ਸਮਝਣਾ, ਬਦਲਣਾ ਸਮੇਂ ਦੀ ਲੋੜ ਹੈ। ਪਰ ਅਸੀਂ ਪਿਛਲੇ ਕਈ ਸਾਲ ਸਾਹਿਤ ਵਿਚ ਇਹਨਾਂ ਮੁੱਦਿਆਂ ਨੂੰ ਅੱਖੋਂ ਉਹਲੇ ਕੀਤੀ ਰਖਿਆ। ਪ੍ਰਗਤੀਵਾਦੀ ਧਾਰਾ ਅਧੀਨ ਅਸੀਂ ਸ਼ਰੇਣੀ ਸਾਹਿਤ ਨੂੰ ਪੇਸ਼ ਕਰਨ ਵਲ ਰੁਚਿਤ ਰਹੇ ਤੇ ਜੀਵਨ ਦੇ ਦੂਜੇ ਪਹਿਲੂ ਅਣਗੌਲੇ ਰਹਿ ਗਏ। ਧਰਮ ਤੇ ਭਾਸ਼ਾ ਦੀ ਰਾਜਨੀਤੀ ਸਾਨੂੰ ਅੰਦਰੇ ਅੰਦਰ ਕਤਰਦੀ ਰਹੀ, ਕਟਦੀ ਰਹੀ ਤੇ ਅਸੀਂ 'ਜਮਾਤੀ ਸਮਝ' ਦੀ ਸੂਈ ਨਾਲ ਉਪਰੋਂ ਉਪਰੋਂ ਜੁੜਨ ਦੀ ਕੋਸ਼ਿਸ਼ ਕਰਦੇ ਰਹੇ। ਭੋਗਲ ਨੇ ਇਹਨਾਂ ਮਸਲਿਆਂ ਨੂੰ ਮੁਖ਼ਾਤਿਬ ਹੋ ਕੇ ਇਹ ਦਸਣ ਦਾ ਗਾਲਪਨਿਕ ਉਪਰਾਲਾ ਕੀਤਾ ਹੈ ਕਿ ਇਹਨਾਂ ਮਸਲਿਆਂ ਨਾਲ ਜੁੜਨਾ, ਇਹਨਾਂ ਨੂੰ ਸਮਝਣਾ, ਇਹਨਾਂ ਨਾਲ ਸੰਵਾਦ ਰਚਾਉਣਾ, ਸਾਹਿਤ ਵਿਚ ਓਨਾ ਹੀ ਜ਼ਰੂਰੀ ਹੈ ਜਿੰਨਾ ਕਿ ਜ਼ਿੰਦਗੀ ਵਿਚ।

ਨਾਵਲ ਪੜ੍ਹਦਿਆਂ ਉਪਰਲੇ ਪੱਧਰ ਤੇ ਲਗਦਾ ਹੈ ਕਿ ਲੇਖਕ ਦੀ ਧਿਰ ਸਿੱਖ ਘਟ ਗਿਣਤੀ ਦੀ ਧਿਰ ਹੈ। ਉਹ ਕੇਂਦਰ ਦੀ, ਕਾਂਗਰਸ ਦੀ, ਕੇਂਦਰੀ ਨੇਤਾਵਾਂ ਦੀ ਪੰਜਾਬ ਅਤੇ ਵਿਸ਼ੇਸ਼ ਤੌਰ ਤੇ ਸਿਖਾਂ ਨਾਲ ਕੀਤੀ ਜਾਂਦੀ ਬੇਇਨਸਾਫੀ ਉਪਰ ਜ਼ੋਰ ਦਿੰਦਾ ਹੈ। ਉਹ ਮਹਾਤਮਾ ਰਾਜਦੇਵ ਅਤੇ ਹੀਰਾ ਲਾਲ ਜਿਹੇ ਰਾਸ਼ਟਰੀ ਨੇਤਾਵਾਂ ਦੀ ਸੈਕੂਲਰ ਦਿੱਖ ਹੇਠਾਂ ਲੁਕੀ ਫਿਰਕੂ ਹਉਮੈ ਨੂੰ ਨੰਗਿਆ ਕਰਦਾ ਹੈ, ਉਹ ਪੰਜਾਬ ਦੇ ਹਿੰਦੂ ਦੀ ਪੰਜਾਬ ਦੀ ਧਰਤੀ ਅਤੇ ਪੰਜਾਬੀ ਭਾਸ਼ਾ ਨਾਲ ਨਾ ਜੁੜਨ ਦੀ ਰੁਚੀ ਨੂੰ ਗਲਪ ਦਾ ਭਾਗ ਬਣਾਉਂਦਾ ਹੈ। ਪਰ ਉਹ ਨਾਲ ਦੇ ਨਾਲ ਹੀ ਸਿੱਖ ਆਗੂਆਂ ਅੰਦਰਲੀ ਹਉਮੈਂ, ਸ੍ਵੈ-ਹਿਤ ਨੂੰ ਪਹਿਲ ਦੇਣ ਤੇ ਉਹਨਾਂ ਅੰਦਰਲੀ ਅਹੁਦਿਆਂ ਦੀ ਲਾਲਸਾ ਨੂੰ ਵੀ ਵਿਅੰਗ ਦੀ ਧਾਰ ਹੇਠ ਲਿਆਉਂਦਾ ਹੈ। ਉਹ ਉਸ ਸਿਖ ਮਾਨਸਿਕਤਾ ਦਾ ਵੀ ਜ਼ਿਕਰ ਕਰਦਾ ਹੈ ਜੋ ਉਹਨਾਂ ਦੇ ਹਿਤਾਂ ਲਈ ਲੜਨ ਵਾਲਿਆਂ ਨੂੰ ਸਿਰ ਤੇ ਚੁਕਦੀ ਹੈ ਅਤੇ ਉਹਨਾਂ ਦੇ ਡੋਲ ਜਾਣ 'ਤੇ ਉਹਨਾਂ ਨੂੰ ਇਤਿਹਾਸਕ ਪ੍ਰਸਿਧੀ ਦੇ ਸਿਖਰ ਤੋਂ ਪੈਰਾਂ ਵਿਚ ਸੁਟ ਕੇ ਰੋਲ ਸਕਦੀ ਹੈ। ਉਹ ਪੰਜਾਬੀ ਘੱਟ ਗਿਣਤੀ ਹਿੰਦੂਆਂ ਦੇ ਖਦਸ਼ਿਆਂ ਨੂੰ ਵੀ ਗਾਲਪਨਿਕ ਜ਼ਬਾਨ ਦਿੰਦਾ ਹੈ। ਉਹਦਾ

ਇਹ ਵਿਸ਼ਵਾਸ਼ ਵੀ ਨਾਵਲ ਵਿਚੋਂ ਪ੍ਰਗਟ ਹੁੰਦਾ ਹੈ ਕਿ ਪੰਜਾਬ ਦੇ ਹੱਕਾਂ ਅਤੇ ਹਿਤਾਂ ਲਈ ਸਿਖ ਹੀ ਲੜਦੇ ਰਹੇ ਹਨ। ਅਜਿਹਾ ਕਰਦਿਆਂ ਉਹ ਇਤਿਹਾਸ ਦੀ ਮੁਖ ਸੁਰ ਨੂੰ ਪੇਸ਼ ਕਰ ਰਿਹਾ ਹੈ। ਕਈ ਅਗਾਂਹ ਵਧੂਆਂ ਨੂੰ ਉਹਦੀ 'ਸਿਖਾਂ ਦੀ ਧਿਰ' ਬਣਨਾ ਗਵਾਰਾ ਨਹੀਂ ਹੋ ਸਕਦਾ। ਪਰ ਜੇ ਸਿਖ ਪੀੜਤ ਹਨ, ਉਹਨਾਂ ਨਾਲ ਇਸ ਕਰਕੇ ਵਿਤਕਰਾ ਹੁੰਦਾ ਹੈ ਕਿ ਉਹ 'ਸਿੱਖ' ਹਨ ਤਾਂ ਕੀ ਇਸ ਪੀੜ ਅਤੇ ਵਿਤਕਰੇ ਦੀ ਗੱਲ ਕਰਨੀ ਫਿਰਕੂ ਸੋਚ ਹੈ ਤੇ ਫਿਰਕੂ ਸੋਚ ਅਧੀਨ ਵਿਤਕਰਾ ਕਰਨ ਵਾਲਿਆਂ ਵਲ ਉਂਗਲ ਉਠਾਉਣੀ ਸੈਕੂਲਰਿਜ਼ਮ ਲਈ ਖਤਰਾ ਹੈ? ਮੇਰਾ ਖਿਆਲ ਹੈ ਲੇਖਕ ਅਜਿਹਾ ਕਰਕੇ, 'ਇਤਿਹਾਸ ਦੇ ਯਥਾਰਥ' ਨੂੰ ਪੇਸ਼ ਕਰ ਰਿਹਾ ਹੈ ਅਤੇ 'ਜੀਵਨ ਦੇ ਯਥਾਰਥ' ਨੂੰ ਪੇਸ਼ ਕਰਦਿਆਂ ਉਹ ਬਿਲਕੁਲ ਹੀ ਕਿਸੇ ਧਿਰ ਵਲ ਉਲਾਰ ਨਹੀਂ ਸਗੋਂ ਉਹ ਮਹਾਂਵੀਰ ਤੇ ਨਰਿੰਦਰ ਦੇ ਵਿਆਹ ਦੁਆਰਾ ਸਥਾਪਿਤ ਜਾਤ-ਪਾਤੀ ਸਿਸਟਮ ਤੇ ਵੀ ਵਿਅੰਗ ਕਰਦਾ ਹੈ ਤੇ ਪਰਵੀਨ ਤੇ ਜਸਪਾਲ ਦਾ ਅੰਤਰ-ਜਾਤੀ ਵਿਆਹ ਕਰਵਾ ਕੇ ਇਕ ਅਜਿਹੇ ਸਾਂਝੇ ਤੇ ਸੰਤੁਲਿਤ ਪੰਜਾਬੀ ਭਾਈਚਾਰੇ ਦਾ ਪ੍ਰਤਿਮਾਨ ਪੇਸ਼ ਕਰਦਾ ਹੈ ਜਿਸ ਵਿਚ ਧਰਮਾਂ ਅਤੇ ਜਾਤਾਂ ਦੇ ਵਿਤਕਰੇ ਤੋਂ ਉਪਰ ਉਠ ਕੇ ਇਨਸਾਨਾਂ ਦੀ ਪੱਧਰ ਤੇ ਵਿਚਰਿਆ ਜਾਵੇ। ਇੰਜ ਓਪਰੀ ਨਜ਼ਰੇ ਕੇਵਲ ਸਿੱਖਾਂ ਦਾ ਬੁਲਾਰਾ ਲੱਗਣ ਵਾਲਾ ਭੋਗਲ ਇਨਸਾਨੀ ਰਿਸ਼ਤਿਆਂ ਦੀ ਪਾਕੀਜ਼ਗੀ ਦਾ ਬੁਲਾਰਾ ਬਣ ਕੇ ਪੇਸ਼ ਹੁੰਦਾ ਹੈ। ਇਹਨਾਂ ਅੰਤਰ-ਜਾਤੀ ਵਿਆਹਾਂ ਲਈ ਪੰਜਾਬੀ ਮਾਨਸਿਕਤਾ ਵਿਚ ਅਜੇ ਵੱਡੇ ਪੱਧਰ ਤੇ ਜ਼ਮੀਨ ਤਿਆਰ ਨਹੀਂ ਹੋਈ ਪਰ ਫਿਰ ਵੀ ਗਲਪ ਰੂਪ ਵਿਚ ਇਹਨਾਂ ਪਾਤਰਾਂ ਦਾ ਆਪਸੀ ਸੰਬੰਧ ਫਾਰਮੂਲੇ ਦੇ ਪੱਧਰ 'ਤੇ ਪੇਸ਼ ਨਹੀਂ ਹੋਇਆ ਲੱਗਦਾ। ਲੋੜੀਂਦਾ ਤਰਕ ਸੰਗਤ ਗਾਲਪਨਿਕ ਪਿਛੋਕੜ ਉਸਾਰ ਕੇ ਇਹਨਾਂ ਪਾਤਰਾਂ ਨੂੰ ਸਹਿਜ ਰੂਪ ਵਿਚ ਉਭਰਦੇ ਉਸਰਦੇ ਵਿਖਾ ਕੇ ਭੋਗਲ ਆਪਣੀ ਕਲਾਕਾਰੀ ਦਾ ਪਰਮਾਣ ਦਿੰਦਾ ਹੈ।

ਗਲਪ-ਸ਼ਾਸਤਰ ਦੇ ਨੁਕਤੇ ਤੋਂ ਅਧਿਐਨ ਕਰਦਿਆਂ ਪਤਾ ਚਲਦਾ ਹੈ ਕਿ ਕੋਈ ਇਕ ਕਹਾਣੀ ਜਾਂ ਕੁਝ ਪਾਤਰਾਂ ਦੀਆਂ ਕਹਾਣੀਆਂ ਨਾਵਲ ਦੀ ਬੁਨਿਆਦੀ ਕੜੀ ਨਹੀਂ, ਸਗੋਂ ਨਾਵਲ ਦਾ ਬੁਨਿਆਦੀ ਸੂਤਰ ਨਾਵਲ ਵਿਚ ਪੇਸ਼ ਇਤਿਹਾਸ ਦੀ ਧਾਰਾ ਨਾਲ ਜੁੜਿਆ ਹੋਇਆ ਹੈ। ਇਤਿਹਾਸ ਦੇ ਇਹਨਾਂ ਵਖ ਵਖ ਪੜਾਵਾਂ ਨੂੰ ਆਪਸ ਵਿਚ ਜੋੜਨ ਲਈ ਗੁਰਪਾਲ, ਜਸਪਾਲ ਤੇ ਦੂਜੇ ਕੁਝ ਪਾਤਰ ਆਪਣਾ ਕੜੀ ਦਾ ਰੋਲ ਨਿਭਾਉਂਦੇ ਹਨ। ਨਾਵਲ ਨੂੰ ਅੱਗੇ ਪੜ੍ਹਨ ਦੀ ਜਗਿਆਸਾ ਕਿਸੇ ਕਹਾਣੀ ਨੂੰ ਜਾਨਣ ਦੀ ਜਗਿਆਸਾ ਨਹੀਂ, ਸਗੋਂ ਇਤਿਹਾਸ ਨੂੰ ਜਾਨਣ ਦੀ ਜਗਿਆਸਾ ਹੈ। ਏਡੇ ਵਡੇ ਇਤਿਹਾਸ ਨੂੰ ਗਲਪ ਵਿਚ ਪੇਸ਼ ਕਰਦੇ ਸਮੇਂ ਇਤਿਹਾਸ ਅਤੇ ਗਲਪ ਵਿਚ ਇਕ ਸੰਤੁਲਨ ਸਥਾਪਤ ਕਰਨਾ ਵੀ 'ਸ਼ੇਰ ਦੀ ਸਵਾਰੀ' ਕਰਨ ਵਾਂਗ ਹੀ ਸੀ। ਮੇਰੀ ਪਹਿਲੀ ਪਾਠਕੀ ਪੜ੍ਹਤ ਤਾਂ ਇਹੋ ਦੱਸਦੀ ਹੈ ਕਿ ਭੋਗਲ ਆਪਣੀ ਸਮਰਥਾ ਅਨੁਸਾਰ 'ਸ਼ੇਰ ਤੇ ਸਵਾਰ' ਹੀ ਰਿਹਾ ਹੈ। ਘੱਟੋ ਘੱਟ ਉਹ ਡਿਗਣੋਂ ਤਾਂ ਬਚਿਆ ਹੀ ਰਿਹਾ ਹੈ।

ਪੱਤਰਕਾਰੀ ਤੇ ਸਾਹਿਤ ਦੇ ਪਾਠਕਾਂ ਲਈ ਇਹ ਜਾਨਣਾ ਵੀ ਦਿਲਚਸਪ ਹੋਵੇਗਾ ਕਿ ਇਸ ਵਿਚ ਪ੍ਰੋ. ਮੋਹਨ ਸਿੰਘ, ਪ੍ਰੋ. ਕਿਸ਼ਨ ਸਿੰਘ, ਸੇਖੋਂ, ਹੀਰਾ ਸਿੰਘ ਦਰਦ, ਸਾਧੂ ਸਿੰਘ ਹਮਦਰਦ, ਸ਼ਾਦੀ ਸਿੰਘ, ਬਾਬਾ ਬੰਨੋਆਣਾ, ਅਮਰ ਸਿੰਘ ਦੁਸਾਂਝ, ਲਾਲਾ ਜਗਤ ਨਰਾਇਣ ਨਾਲ ਮਿਲਦੇ-ਜੁਲਦੇ ਗਾਲਪਨਿਕ ਪਾਤਰ ਵੀ ਪੇਸ਼ ਹੋਏ ਹਨ। ਕੇਂਦਰੀ ਪੰਜਾਬੀ ਲੇਖਕ ਸਭਾ ਦੀ ਸਥਾਪਨਾ ਦਾ ਜ਼ਿਕਰ ਵੀ ਮਿਲਦਾ ਹੈ। ਹਵਾਲਦਾਰ ਦਰਸ਼ਨ ਸਿੰਘ ਨਾਲ ਮਿਲਦੇ-ਜੁਲਦੇ ਪਾਤਰ ਅਮੋਲਕ ਰਾਮ ਰਾਹੀਂ ਪੰਜਾਬ ਦੀਆਂ ਕਮਿਊਨਿਸਟ ਪਾਰਟੀਆਂ ਦੇ ਕਿਰਦਾਰ ਦਾ ਆਲੋਚਨਾਤਮਕ ਗਲਪ ਬਿੰਬ ਉਸਾਰਨ ਦਾ ਯਤਨ ਕੀਤਾ ਗਿਆ ਹੈ। ਕੁਝ ਦੋਸਤਾਂ ਦੀ ਰਾਇ ਅਨੁਸਾਰ ਇਹਨਾਂ ਸਭ ਪਾਤਰਾਂ ਦੇ ਜੇ ਅਸਲੀ ਨਾਂ ਦਿਤੇ ਜਾਂਦੇ ਤਾਂ ਚੰਗਾ ਰਹਿੰਦਾ। ਪਰ ਮੇਰੇ ਖਿਆਲ ਵਿਚ ਗਲਪ ਵਿਚ ਅਸਲੀ ਨਾਵਾਂ ਨਾਲ ਆਏ ਪਾਤਰਾਂ ਨੇ ਇਸ ਪੁਸਤਕ ਨੂੰ ਇਕ ਤਾਂ ਇਤਿਹਾਸ ਦੀ ਪੁਸਤਕ ਦੇ ਨੇੜੇ ਲੈ ਜਾਣਾ ਸੀ ਤੇ ਦੂਜਾ ਇਹਨਾਂ ਪਾਤਰਾਂ ਨੂੰ ਪੇਸ਼ ਕਰਦਿਆਂ ਉਹਨਾਂ ਦੇ ਜੀਵਨ ਨੂੰ ਉਸਾਰਨ ਉਭਾਰਨ ਲਈ ਲੇਖਕ ਨੇ ਬਹੁਤ ਕੁਝ ਇਹਨਾਂ ਵਿਚ ਤੋੜਿਆ ਜੋੜਿਆ ਹੈ। ਬਹੁਤ ਸਾਰੇ ਵੇਰਵੇ ਅਜਿਹੇ ਵੀ ਹਨ ਜੋ ਅਸਲ ਜੀਵਨ ਵਿਚ ਉਹਨਾਂ ਨਾਲ ਸੰਬੰਧਿਤ ਨਹੀਂ, ਪਰ ਨਾਵਲ ਵਿਚ ਉਹ ਵੇਰਵੇ ਪਾਤਰ-ਉਸਾਰੀ ਦਾ ਇਕ ਅੰਗ ਬਣ ਕੇ ਪੇਸ਼ ਹੋਏ ਹਨ।

ਕੁਝ ਵੀ ਹੋਵੇ ਇਹ ਨਾਵਲ ਲਿਖ ਕੇ ਭੋਗਲ ਨੇ ਮੇਰਾ ਹੀ ਨਹੀਂ—ਬਹੁਤ ਸਾਰੇ ਲੋਕਾਂ ਦਾ ਉਲ੍ਹਾਮਾ ਲਾਹ ਦਿਤਾ ਹੈ। ਨਾਵਲ ਪੜ੍ਹਦਿਆਂ ਇਹ ਮੇਰੇ ਮੁਢਲੇ ਪ੍ਰਭਾਵ ਹਨ। ਉਮੀਦ ਹੈ ਵਿਦਵਾਨ ਅਤੇ ਆਲੋਚਕ ਇਸ ਨਾਵਲ ਨੂੰ ਪੜ੍ਹਨਗੇ। ਹੋਰ ਡੂੰਘਾ ਉੱਤਰ ਕੇ ਇਸ ਨੂੰ ਸਮਝਣ ਸਮਝਾਉਣਗੇ।

# ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸਮਾਰੋਹ ਗਵਾਲੀਅਰ

—ਜਗਦੀਸ਼ ਸਿੰਘ

ਨਾਮਧਾਰੀ ਕਲਾ ਕੇਂਦਰ ਸ੍ਰੀ ਭੈਣੀ ਸਾਹਿਬ ਵਲੋਂ ੭-੮ ਨਵੰਬਰ ੧੯੯੫ ਨੂੰ ਟਾਊਨ ਹਾਲ ਮਹਾਰਾਜ ਬਾੜਾ ਲਸ਼ਕਰ ਗਵਾਲੀਅਰ ਵਿਚ ਕੀਤਾ ਸਤਿਗੁਰੂ ਪ੍ਰਤਾਪ ਸਿੰਘ ਸੰਗੀਤ ਸਮਾਰੋਹ ਸਮੇਂ ਦੀ ਜ਼ਮੀਨ ਤੇ ਡੂੰਘੀ ਪੈੜ ਛਾਪ ਛਡ ਗਿਆ ਹੈ। ਸਥਾਨਕ ਪ੍ਰਮੁਖ ਅਖਬਾਰਾਂ ਦੀਆਂ ਸੁਰਖੀਆਂ ਇਸ ਗਲ ਦਾ ਪ੍ਰਮਾਣ ਹਨ ਕਿ ਇਸ ਆਯੋਜਨ ਨੂੰ ਭਾਰੀ ਸਫਲਤਾ ਮਿਲੀ ਹੈ। "ਟਾਊਨ ਹਾਲ ਮੇਂ ਬਹੀ ਸੁਰ ਸੰਗੀਤ ਕੀ ਸਰਿਤਾ (ਨਵ-ਭਾਰਤ)" "ਪਾਵਨ ਹੋ ਗਿਆ ਟਾਊਨ ਹਾਲ (ਦੈਨਿਕ ਭਾਸਕਰ)" ਟਾਊਨ ਹਾਲ ਮੇਂ ਸੰਗੀਤ ਸਰਿਤਾ ਬਹਿਤੀ ਰਹੀ (ਰੋਜ਼ਾਨਾ ਆਚਰਨ) ਨਾਮਧਾਰੀ ਗੁਰੂ ਗਵਾਲੀ-ਅਰ ਆਏ—ਭਵਯ ਸਵਾਗਤ (ਅਮਰ ਉਜਾਲਾ-ਆਗਰਾ) ਸੰਗੀਤ ਭਟਕ ਗਿਆ ਤੋ ਸਮਾਜ ਭਟਕ ਜ਼ਾਏਗਾ ਸਦਗੁਰੂ ਜੀ (ਸਵਦੇਸ਼) ਕੁਝ ਕੁ ਸੁਰਖੀਆਂ ਹਨ ਜੋ ਅਖਬਾਰਾਂ ਨੇ ਲਾਈਆਂ। ਹਰ ਰੋਜ਼ ਤਸਵੀਰਾਂ ਨਾਲ ਸੁਸਜਤ ਇਹ ਅਖਬਾਰ ਸੰਗੀਤ ਸਮਾਰੋਹ ਦੀਆਂ ਖਬਰਾਂ ਨਾਲ ਲਬਾ ਲਬ ਸਨ।

ਮਧ ਭਾਰਤ ਵਿਚ ਸਥਿਤ ਗਵਾਲੀਅਰ ਸ਼ਹਿਰ ਦਾ ਸੰਗੀਤ ਸੰਸਾਰ ਵਿਚ ਅਹਿਮ ਨਾਮ ਹੈ। ਅਕਬਰ ਦੇ ਦਰਬਾਰੀ ਰਤਨ ਮੀਆਂ ਤਾਨਸੈਨ ਗਵਾਲੀਅਰ ਦੇ ਹੀ ਸਨ ਅਤੇ ਉਹਨਾਂ ਦੀ ਯਾਦ ਵਿਚ ਹਰ ਸਾਲ ਬਹੁਤ ਵੱਡਾ ਸੰਗੀਤ ਸੰਮੇਲਨ ਹੁੰਦਾ ਹੈ। ਰਾਜਾ ਮਾਨ ਸਿੰਘ ਤੋਮਰ ਇਕ ਹੋਰ ਪਰਸਿਧ ਨਾਮ ਹੈ ਜਿਸ ਦੇ ਰਾਜ ਵਿਚ ਧਰੁਮਦ ਸ਼ੈਲੀ ਪਰਫੁਲਤ ਹੋਈ ਅਤੇ ਗਵਾਲੀਅਰ ਦਾ ਨਾਮ ਸੰਗੀਤ ਜਗਤ ਵਿਚ ਪ੍ਰਸਿਧ ਹੋ ਗਿਆ। ਰਾਜਾ ਮਾਨ ਸਿੰਘ ਤੋਮਰ ਦਾ ਮਹੱਲ ਗਵਾਲੀਅਰ ਦੇ ਬਹੁਤ ਪਰਸਿਧ ਇਤਿਹਾਸਕ ਕਿਲੇ ਵਿਚ ਸਥਾਪਤ ਸੰਗੀਤ ਦਾ ਕੇਂਦਰ ਰਿਹਾ। ਇਸ ਕਿਲੇ ਉਤੇ ਹੀ ਬੰਦੀ ਛੋੜ ਦਾਤਾ ਗੁਰੂ ਹਰਿ ਗੋਬਿੰਦ ਸਾਹਿਬ ਦੀ ਯਾਦ ਵਿਚ ਬੇਹੱਦ ਸੁੰਦਰ ਗੁਰਦੁਆਰਾ ਸਾਹਿਬ ਸਥਿਤ ਹੈ। ਇਤਿਹਾਸ ਵਿਚ ਮਸ਼ਹੂਰ ਮਹਾਰਾਨੀ ਮ੍ਰਿਗਨੈਣੀ ਦਾ ਮਹੱਲ ਵੀ ਇਥੇ ਹੀ ਹੈ।

ਟਾਊਨ ਹਾਲ ਇਕ ਪੁਰਾਣੀ ਥੀਏਟਰ ਦੀ ਇਮਾਰਤ ਖਰੀਦ ਕੇ ਬਣਾਇਆ ਗਿਆ ਹੈ। ਮਹਾਰਾਜ ਬਾੜਾ ਸ਼ਹਿਰ ਦਾ ਕੇਂਦਰੀ ਅਸਥਾਨ ਹੈ। ਕੇਸਰੀ ਦੁੱਧ ਦੀਆਂ ਵਡੀਆਂ ਕੜਾਹੀਆਂ ਵਾਲੀਆਂ ਦੁਕਾਨਾਂ ਤੋਂ ਲੈ ਕੇ ਹਰ ਪ੍ਰਕਾਰ ਦੇ ਸਾਮਾਨ ਦੀਆਂ ਵਖ ਵਖ ਦੁਕਾਨਾਂ ਮਿਲਦੀਆਂ ਹਨ। ਇਥੇ ਸਾਰੀ ਦੁਨੀਆਂ ਦੇ ਭਵਨ ਕਲਾ ਦੇ ਨਮੂਨੇ ਹਨ। ਬਹੁਤ ਭੀੜ ਵਾਲੇ ਇਲਾਕੇ ਵਿਚ ਬਹੁਤ ਸਾਰੀਆਂ ਪਉੜੀਆਂ ਚੜ੍ਹ ਕੇ ਮੁਖ ਹਾਲ ਆਉਂਦਾ ਹੈ। ਇਥੇ ੭ ਨਵੰਬਰ ਦੀ ਸ਼ਾਮ ਨੂੰ ਸਤਿਗੁਰੂ ਜੀ ਪਧਾਰੇ ਤਾਂ ਗਵਾਲੀਅਰ ਦੇ ਸੰਗੀਤ ਪ੍ਰੇਮੀਆਂ ਨੂੰ ਭਾਰੀ ਸੁਆਗਤ ਕੀਤਾ।

ਫੁਲਾਂ ਨਾਲ ਪੂਰੀ ਤਰ੍ਹਾਂ ਸੁਸਜਿਤ ਸਟੇਜ ਉਤੇਂ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਆਗਤ ਵਿਚ ਕੁਝ ਸ਼ਬਦ ਸ. ਗੋਬਿੰਦ ਰਾਏ ਸਿੰਘ ਜੀ ਨੇ ਕਹੇ। ਆਏ ਸ੍ਰੋਤਿਆਂ ਦਾ ਸੁਆਗਤ ਸੂਬਾ ਸਰਬਜੀਤ ਸਿੰਘ ਨੇ ਭਾਸ਼ਨ ਰਾਹੀਂ ਕੀਤਾ। ਨਾਮਧਾਰੀ ਕਲਾ ਕੇਂਦਰ ਬਾਰੇ ਅਤੇ ਸਤਿਗੁਰੂ ਜੀ ਦੇ ਸੰਗੀਤ ਪ੍ਰਤੀ ਯੋਗਦਾਨ ਬਾਰੇ ਜਾਣਕਾਰੀ ਇਨ੍ਹਾਂ ਸਤਰਾਂ ਦੇ ਲੇਖਕ ਨੇ ਦਿਤੀ। ਰਸਮਾਂ ਵਿਚ ਸਤਿਗੁਰੂ ਜੀ ਨੇ ਦੀਪ ਜਗਾ ਕੇ ਵਿਧੀਵਤ ਆਰੰਭ ਕੀਤਾ ਅਤੇ ਇਸ ਸਮੇਂ ਵਾਸਤੇ ਹਿੰਦੀ ਵਿਚ ਛਾਪਿਆ ਗਿਆ ਖੂਬਸੂਰਤ ਤਸਵੀਰਾਂ ਵਾਲਾ ਸੋਵੀਨਰ ਰੀਲੀਜ਼ ਕੀਤਾ ਜਿਸ ਵਿਚ ਕਲਾਕਾਰਾਂ ਦਾ ਪਰੀਚੈ ਸੀ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਮਾਰੋਹ ਬਾਰੇ ਆਰੰਭਕ ਸ਼ਬਦ ਬੋਲਦਿਆਂ ਕਿਹਾ ਕਿ ਜੇ ਭਾਰਤ ਦੀ ਸੰਸਕ੍ਰਿਤੀ ਜਾਗਰਤ ਰਹੇਗੀ ਤਾਂ ਇਸ ਨਾਲ ਦੇਸ਼ ਮਜ਼ਬੂਤ ਹੋਵੇਗਾ। ਜੇ ਸੰਗੀਤ ਸਹੀ ਦਿਸ਼ਾ ਵਿਚ ਕਾਰਜ ਨਹੀਂ ਕਰੇਗਾ ਤਾਂ ਉਸ ਦਾ ਨੁਕਸਾਨ ਸਮਾਜ ਨੂੰ ਉਠਾਉਣਾ ਪਵੇਗਾ। ਆਪ ਨੇ ਕਿਹਾ ਕਿ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਸੰਗੀਤ ਜ਼ਰੂਰੀ ਹੈ।...ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਗੀਤ ਪ੍ਰੇਮ ਦਾ ਉਲੇਖ ਕਰਦਿਆਂ ਆਪ ਨੇ ਫੁਰਮਾਇਆ ਕਿ ਸਤਿਗੁਰੂ ਜੀ ਨੇ ਸੰਗੀਤ ਦੇ ਪ੍ਰਚਾਰ ਪ੍ਰਸਾਰ ਲਈ ਦਿਨ ਰਾਤ ਇਕ ਕਰ ਦਿਤਾ ਸੀ।

ਸਤਿਗੁਰੂ ਜੀ ਨੇ ਕਿਹਾ ਕਿ ਨਾਮਧਾਰੀਆਂ ਨੇ ਖੇਤੀ ਬਾੜੀ, ਪਸ਼ੂ ਪਾਲਣ, ਸੰਗੀਤ ਸਪੋਰਟਸ ਅਤੇ ਹੋਰ ਖੇਤਰਾਂ ਵਿਚ ਅਹਿਮ ਭੂਮਿਕਾ ਨਿਭਾਈ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਬਦੇਸ਼ੀ ਹਕੂਮਤ ਵਿਰੁਧ ਅਸਹਿਯੋਗ ਅੰਦੋਲਨ ਸ਼ੁਰੂ ਕੀਤਾ ਜਿਸਦੇ ਫਲਸਰੂਪ ਭਾਰਤ ਅਤੇ ਏਸ਼ੀਆ ਅਫਰੀਕਾ ਦੇ ਹੋਰ ਮੁਲਕ ਵੀ ਆਜ਼ਾਦ ਹੋਏ।

ਇਸ ਸਮੇਂ ਗਵਾਲੀਅਰ ਦੇ ਡੀ. ਆਈ. ਜੀ. ਪੁਲਿਸ ਸ੍ਰੀ ਓ. ਪੀ. ਰਾਠੌਰ ਦਾ ਸਨਮਾਨ ਕੀਤਾ। ਸ੍ਰੀ ਰਾਠੌਰ ਸੰਯੁਕਤ ਰਾਸ਼ਟਰ ਵਿਚ ਪੁਲਿਸ ਸਲਾਹਕਾਰ ਨਿਯੁਕਤ ਕੀਤੇ ਗਏ ਹਨ। ਉਹਨਾਂ ਸਤਿਗੁਰੂ ਜੀ ਨੂੰ ਦਸਿਆ ਕਿ ਪਿਛੋਂ ਹਿਮਾਚਲ

ਪ੍ਰਦੇਸ਼ ਦੇ ਹਨ। ਗਵਾਲੀਅਰ ਦੇ ਮੇਅਰ ਸ੍ਰੀ ਧਰਮਵੀਰ ਨੂੰ ਵੀ ਸਤਿਗੁਰੂ ਨੇ ਆਸ਼ੀਰਵਾਦ ਦਿਤਾ।

ਸੰਗੀਤ ਸਭਾ ਦਾ ਅਮਲੀ ਰੂਪ ਵਿਚ ਆਰੰਭ ਯੁਵਾ ਨਾਮਧਾਰੀ ਕਲਾਕਾਰਾਂ ਦੁਆਰਾ ਰਾਗ ਯਮਨ ਵਿਚ ਧਰੁਪਦ ਗਾਇਨ ਨਾਲ ਹੋਇਆ। ਸਰੋਦ, ਕਈ ਦਿਲਰੁਬਾ ਸਾਜ਼ਾਂ ਅਤੇ ਤਬਲੇ ਦੀ ਜੋੜੀ ਨਾਲ ਗਾਇਣ ਵਿਚ ਹਿਸਾ ਲੈ ਰਹੇ ਸਨ ਬਲਵੰਤ ਸਿੰਘ, ਹਰਜਿੰਦਰ ਸਿੰਘ, ਰਣਬੀਰ ਸਿੰਘ, ਤਿਰਲੋਚਨ ਸਿੰਘ, ਕੁਲਬੀਰ ਸਿੰਘ, ਬਲਕਾਰ ਸਿੰਘ, ਬਲਵਿੰਦਰ ਸਿੰਘ ਅਤੇ ਗੁਰਪ੍ਰੀਤ ਸਿੰਘ। ਧਰੁਪਦ ਦੇ ਬੋਲ ਪੰਚਮ ਪਾਤਸ਼ਾਹ ਦੀ ਬਾਣੀ ਚੋਂ ਸਨ।

"ਗੁਨ ਨਾਦ ਧੁਨਿ ਅਨੰਦ ਬੇਦ ॥
ਕਥਤ ਸੁਨਤ ਮੁਨਿ ਜਨਾ ਮਿਲਿ ਸੰਤ ਮੰਡਲੀ
—(ਪੰਨਾ ੧੩੨੨)

ਇਹੀ ਸ਼ਬਦ ਇਹਨਾਂ ਕਲਾਕਾਰਾਂ ਨੇ ਬਾਦ ਵਿਚ ਰਾਗ ਭੂਪਾਲੀ ਵਿਚ ਤਿੰਨ ਤਾਲ ਵਿਚ ਗਾਇਆ। ਬਹੁਤ ਸ਼ੁਭ ਅਤੇ ਠਾਠਦਾਰ ਆਰੰਭ ਹੋਇਆ।

ਸ੍ਰੀ ਵਿਰੇਂਦਰ ਜੀ ਦੇ ਸ਼ਾਗਿਰਦ ਯੁਵਾ ਕਲਾਕਾਰ ਗੁਰਮੁਖ ਸਿੰਘ ਭੈਣੀ ਸਾਹਿਬ ਨੇ ਰਾਗ ਪੂਰੀਆ ਧਨਾਸਰੀ ਸਿਤਾਰ ਤੇ ਨਿਖਾਰ ਕੇ ਪੇਸ਼ ਕੀਤਾ। ਆਲਾਪ ਜੋੜ ਝਾਲਾ.ਗਤਾਂ ਅਤੇ ਤਾਨਾਂ ਬਾਖੂਬੀ ਪੇਸ਼ ਕੀਤੀਆਂ। ਇਹਨਾਂ ਨਾਲ ਤਬਲੇ ਤੇ ਹਰਪ੍ਰੀਤ ਸਿੰਘ ਗਵਾਲੀਅਰ ਨੇ ਸੰਗਤ ਕਰਕੇ ਦਾਦ ਪ੍ਰਾਪਤ ਕੀਈ।

ਅਗਲੀ ਕਲਾ ਕ੍ਰਿਤੀ ਜਤਿੰਦਰਪਾਲ ਸਿੰਘ ਜਲੰਧਰ ਵਲੋਂ ਪਖਾਵਜ ਵਾਦਨ ਦੀ ਸੀ। ਪੰਡਿਤ ਰਮਾ ਕਾਂਤ ਅਤੇ ਉਸਤਾਦ ਅੱਲਾ ਰੱਖਾ ਖ਼ਾਂ ਸਾਹਿਬ ਦੇ ਸ਼ਾਗਿਰਦ ਜਤਿੰਦਰਪਾਲ ਸਿੰਘ ਨੇ ਚਾਰ ਤਾਲ ਦੇ ਖੁਲ੍ਹੇ ਬੋਲਾਂ ਨਾਲ ਹਾਲ ਗੁੰਜਾ ਦਿਤਾ। ਪਖਾਵਜ ਵਾਦਨ ਦੇ ਹਰੇਕ ਪੱਖ ਨੂੰ ਉਹਨਾਂ ਬਾਖੂਬੀ ਨਾਲ ਪੇਸ਼ ਕੀਤਾ।

ਹੁਣ ਵਾਰੀ ਆਈ ਮਸ਼ਹੂਰ ਕਲਾਕਾਰ ਸੁਰਜੀਤ ਸਿੰਘ ਦੇ ਸੁਤੰਤਰ ਸਾਰੰਗੀਵਾਦਨ ਦੀ। ਪੰਡਿਤ ਰਾਮ ਨਰਾਇਣ ਜੀ ਦੇ ਸ਼ਿਸ਼ ਸੁਰਜੀਤ ਸਿੰਘ ਸਾਰੰਗੀਵਾਦਨ ਵਿਚ ਪ੍ਰਵਾਨਤ ਨਾਮ ਹੈ। ਰਾਗ ਬਿਹਾਗ ਵਿਚ ਆਲਾਪ ਜੋੜ ਵਿਲੰਬਤ ਅਤੇ ਦਰੁਤ ਗਤਾਂ ਅਤੇ ਤਾਨਾਂ ਦੀ ਪੇਸ਼ਕਾਰੀ ਕਰਦਿਆਂ ਉਹਨਾਂ ਨੇ ਰਾਗ ਦੇ ਸਰੂਪ ਅਤੇ ਉਸ ਦੀ ਸ਼ੁਧਤਾ ਕਾਇਮ ਰਖਦਿਆਂ ਵਾਦਨ ਕੀਤਾ। ਉਸਤਾਦ ਕਲਾਕਾਰ ਪੰਡਿਤ ਰਮਾਂ ਕਾਂਤ ਜੀ ਤਬਲੇ ਤੇ ਸੰਗਤ ਕਰ ਰਹੇ ਸਨ। ਪਰੋਗਰਾਮ ਬਹੁਤ ਪ੍ਰਭਾਵਸ਼ਾਲੀ ਰਿਹਾ।

ਹੁਣ ਸਮਾਂ ਸੀ ਨੌਜਵਾਨ ਅਸ਼ਵਿੰਦਰ ਸਿੰਘ ਦੇ ਗਾਇਣ ਦਾ। ਸਵਰਗੀ ਸ.ਅਵਤਾਰ ਸਿੰਘ ਜੀ ਦੇ ਸਯੋਗ ਸਪੁਤਰ ਅਤੇ ਆਗਰਾ ਘਰਾਣੇ ਦੇ ਪ੍ਰਤੀਨਿਧ ਪ੍ਰੋ. ਯਸ਼ਪਾਲ ਚੰਡੀਗੜ੍ਹ ਦੇ ਸ਼ਾਗਿਰਦ ਅਸ਼ਵਿੰਦਰ ਸਿੰਘ ਨੇ ਰਾਗ ਮਾਲਕੌਂਸ ਬਹੁਤ ਦਲੇਰੀ ਅਤੇ ਖੂਬੀ ਨਾਲ ਪੇਸ਼ ਕੀਤਾ। ਭਰਵੀਂ ਆਵਾਜ਼ ਅਤੇ ਨਵੇਕਲੇ ਅੰਦਾਜ਼ ਵਿਚ ਮਾਲਕੌਂਸ ਵਿਚ ਖਿਆਲ ਗਾਇਕੀ ਦੇ ਸਾਰੇ ਅੰਗਾਂ ਨੂੰ ਪ੍ਰਸਤੁਤ ਕੀਤਾ। ਤਬਲੇ ਤੇ ਸੰਗਤ ਸ. ਹਰਪਾਲ ਸਿੰਘ ਜੀ ਨੇ ਬਾਖੂਬੀ ਕੀਤੀ, ਜੋ ਬਨਾਰਸ ਦੇ ਪੰਡਿਤ ਕਿਸ਼ਨ ਮਹਾਰਾਜ ਦੇ ਸ਼ਾਗਿਰਦ ਹਨ। ਅਸ਼ਵਿੰਦਰ ਸਿੰਘ ਨੇ ਇਕ ਰਚਨਾ ਸਤਿਗੁਰੂ ਜਗਜੀਤ ਸਿੰਘ ਜੀ ਵਲੋਂ ਸਿਖਾਈ ਪੇਸ਼ ਕਰਕੇ ਮੇਲਾ ਹੀ ਲੁਟ ਲਿਆ।

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਵਿਚ ਸੰਗੀਤ ਵਿਭਾਗ ਵਿਚ ਰੀਡਰ ਅਤੇ ਉਸਤਾਦ ਵਲਾਇਤ ਖ਼ਾਂ ਸਾਹਿਬ ਦੇ ਯੋਗ ਸ਼ਾਗਿਰਦ ਸ੍ਰੀ ਵਿਰੇਂਦਰ ਕੁਮਾਰ ਦਾ ਸਿਤਾਰਵਾਦਨ ਇਕ ਵਿਲੱਖਣ ਗੱਲ ਸੀ। ਗੌਰੀਪੁਰ ਸੰਗੀਤ ਘਰਾਣੇ ਦੀ ਵਾਦਨ ਸ਼ੈਲੀ ਦੀਆਂ ਵਿਸ਼ੇਸ਼ਤਾਈਆਂ ਦਾ ਸਫਲ ਪ੍ਰਦਰਸ਼ਨ ਕਰਦਿਆਂ ਉਹਨਾਂ ਸਿਤਾਰ ਤੇ ਰਾਗ ਚੰਦਰਕੌਂਸ ਵਿਚ ਆਲਾਪ ਜੋੜ, ਝਾਲਾ, ਵਿਲੰਬਤ ਅਤੇ ਦਰੁਤ ਗਤਾਂ ਪ੍ਰਸਤੁਤ ਕੀਤੀਆਂ। ਸਰੋਤਿਆਂ ਨੂੰ ਆਪਣੇ ਵੇਗ ਵਿਚ ਬਹਾ ਕੇ ਲੈ ਜਾਣ ਵਾਲੇ ਵਰਿੰਦਰ ਜੀ ਦੀ ਕਠਨ ਸਾਧਨਾ ਅਤੇ ਗੁਰੂ ਕ੍ਰਿਪਾ ਉਹਨਾਂ ਦੇ ਮਧੁਰ ਵਾਦਨ 'ਚੋਂ ਪ੍ਰਤੱਖ ਝਲਕ ਰਹੀ ਸੀ। ਮੀਂਡਾਂ ਅਤੇ ਘਸੀਟ ਦੀਆਂ ਤਾਨਾਂ 'ਚੋਂ ਉਸਤਾਦ ਵਲਾਇਤ ਖ਼ਾਂ ਸਾਹਿਬ ਦੀ ਝਲਕ ਪੈਂਦੀ ਸੀ। ਤਬਲੇ ਤੇ ਹਰਪ੍ਰੀਤ ਸਿੰਘ ਵੀ ਹਰ ਪਹਿਲੂ ਤੋਂ ਸਫਲ ਰਿਹਾ।

ਖਚਾਖਚ ਭਰੇ ਟਾਊਨ ਹਾਲ ਵਿਚ ਪਹਿਲੇ ਦਿਨ ਦਾ ਪ੍ਰੋਗਰਾਮ ਗਵਾਲੀਅਰ ਘਰਾਣੇ ਦੇ ਸਥਾਪਤ ਕਲਾਕਾਰ ਸ੍ਰੀ ਉਲੱਾਸ ਕਸ਼ਾਲਕਰ ਦੀ ਗਹਿਰ ਗੰਭੀਰ ਗਾਇਕੀ ਨਾਲ ਸਮਾਪਤ ਹੋਇਆ ਰਾਗ ਦਰਬਾਰੀ ਕਾਨੜਾ ਵਿਚ ਦੋ ਬੰਦਸ਼ਾਂ ਗਾਕੇ ਗਵਾਲੀਅਰ ਘਰਾਣੇ ਦੀ ਗਾਇਕੀ ਦੀ ਸ਼ੁਧਤਾ ਅਤੇ ਸੁੰਦਰਤਾ ਦ੍ਰਿਸ਼ਟੀਗੋਚਰ ਹੋਈ। ਰਾਗ ਬਸੰਤ ਬਹਾਰ ਅਤੇ ਅਤੇ ਭੈਰਵੀ ਦੇ ਗਾਇਨ ਨੇ ਸਰੋਤੇ ਕੀਲ ਕੇ ਰੱਖ ਦਿਤੇ। ਤਬਲੇ ਤੇ ਸੰਗਤ ਮਸ਼ਹੂਰ ਕਲਾਕਾਰ ਸ੍ਰੀ ਯੋਗੇਸ਼ ਸ਼ਾਮਸੀ ਬੰਬਈ ਵਾਲੇ ਕਰ ਰਹੇ ਸਨ, ਜੋ ਉਸਤਾਦ ਅੱਲਾ ਰੱਖਾ ਖ਼ਾਂ

ਸਾਹਿਬ ਦੇ ਪ੍ਰਮੁਖ ਸ਼ਾਗਿਰਦ ਹਨ। ਅੱਧੀ ਰਾਤ ਨੂੰ ਪ੍ਰੋਗਰਾਮ ਸਮਾਪਤ ਹੋਇਆ, ਪਰ ਸਰੋਤੇ ਹਿਲਣ ਨੂੰ ਤਿਆਰ ਨਹੀਂ ਸਨ।

੮ ਨਵੰਬਰ ਦੂਸਰੇ ਦਿਨ ਦੀ ਬੈਠਕ ਰਣਬੀਰ ਸਿੰਘ ਦੇ ਦਿਲਰੁਬਾਵਾਦਨ ਨਾਲ ਹੋਈ। ਇਨ੍ਹਾਂ ਰਾਗ ਯਮਨ ਵਿਚ ਵਿਲੰਬਤ ਅਤੇ ਦਰੁਤ ਗਤਾਂ ਪੇਸ਼ ਕੀਤਾ। ਤਬਲੇ ਤੇ ਸਫਲ ਸੰਗਤ ਜਲੰਧਰ ਤੋਂ ਆਏ ਕਲਾਕਾਰ ਕੁਲਦੀਪ ਸਿੰਘ ਮਾਧੋ ਨੇ ਕੀਤੀ। ਰਣਬੀਰ ਸਿੰਘ ਦਾ ਸੁਰੀਲਾ ਵਾਦਨ ਕਾਮਯਾਬ ਰਿਹਾ।

ਸੰਤੂਰ ਸਾਜ਼ ਤੇ ਹਰਜਿੰਦਰਪਾਲ ਸਿੰਘ ਨੇ ਰਾਗ ਕਲਾਵਤੀ ਦੀਆਂ ਸੁਰ ਲਹਿਰੀਆਂ ਛੇੜੀਆਂ। ਸਾਤਵਿਕ ਅਤੇ ਸਹਿਜ ਪ੍ਰਭਾਵ ਪਾਉਂਦਾ ਸੰਤੂਰ ਵਾਦਨ ਸਰੋਤਿਆਂ ਨੂੰ ਅਧਿਆਤਮ ਸਰੂਰ ਦੇ ਰਿਹਾ ਸੀ। ਸ੍ਰੀ ਰਾਜੇਸ਼ ਮਾਲਵੀਆ ਦਾ ਤਬਲਾਵਾਦਨ ਸੰਤੂਰ ਦੀ ਹਰ ਸਟਰੋਕ ਤੇ ਮਿਲਵਾਂ ਆ ਰਿਹਾ ਸੀ। ਇਨ੍ਹਾਂ ਖੂਬ ਰੰਗ ਬੰਨ੍ਹਿਆ।

ਗਵਾਲੀਅਰ ਘਰਾਨੇ ਦੇ ਮਸ਼ਹੂਰ ਗਾਇਕ ਸਵਰਗੀ ਕ੍ਰਿਸ਼ਨਰਾਵ ਸ਼ੰਕਰ ਪੰਡਿਤ ਜੀ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਬਹੁਤ ਸਨੇਹ ਸੀ। ਉਹਨਾਂ ਦੇ ਸਪੁਤਰ ਸ੍ਰੀ ਚੰਦਰਕਾਂਤ ਪੰਡਿਤ ਵੀ ਪ੍ਰਸਿਧ ਗਾਇਕ ਹਨ। ਰਾਗ ਬਾਗੇਸ਼ਵਰੀ ਨੂੰ ਬਹੁਤ ਸਾਧੇ ਹੋਏ ਸੁਰਾਂ ਵਿਚ ਪੇਸ਼ ਕੀਤਾ। ਬਾਗੇਸ਼ਵਰੀ ਬਾਦ ਰਾਗ ਤਿਲੰਗ ਗਾ ਕੇ ਗਵਾਲੀਅਰ ਘਰਾਨੇ ਦੀ ਅਨੰਦਮਈ ਗਾਇਕੀ ਦਾ ਪਰੀਚੈ ਦਿਤਾ। ਪੰਡਿਤ ਰਮਾਂ ਕਾਂਤ ਦੀ ਤਬਲਾ ਸੰਗਤ ਪਰੀ ਪੂਰਨ ਸੀ।

ਇਸ ਸੰਗੀਤ ਸੰਮੇਲਨ ਦੀ ਇਕ ਪ੍ਰਾਪਤੀ ਇਹ ਵੀ ਮਨ ਲਈ ਜਾਵੇ ਕਿ ਬਹੁਤ ਸਾਲਾਂ ਬਾਦ ਇਸ ਵਿਚ ਉਸਤਾਦ ਹਰਭਜਨ ਸਿੰਘ ਜੀ ਦਾ ਸਿਤਾਰ ਵਾਦਨ ਹੋਇਆ ਤਾਂ ਇਹ ਗਲ ਗਲਤ ਨਹੀਂ ਹੋਵੇਗੀ। ਉਸਤਾਦ ਅਮਜਦ ਅਲੀ ਦੇ ਸ਼ਾਗਿਰਦ ਉਸਤਾਦ ਹਰਭਜਨ ਸਿੰਘ ਜੀ ਨੇ ਅਪਣੇ ਸੰਗੀਤ ਗੁਰੂ ਜੀ ਦਾ ਹੀ ਰਾਗ ਲਲਿਤਾ ਧੁਨੀ ਸਿਤਾਰ ਤੇ ਵਜਾ ਕੇ ਆਪਣੀ ਵਾਦਨ ਕਲਾ ਦਾ ਸਿੱਕਾ ਜਮਾ ਦਿਤਾ। ਹਰਭਜਨ ਸਿੰਘ ਜੀ ਦੀ ਤਿਆਰੀ ਰਾਗ ਦੇ ਹਰ ਖੇਤਰ ਦੀ ਸਫਲ ਪੇਸ਼ਕਾਰੀ ਉਹਨਾਂ ਦੀ ਕਲਾ ਸਾਧਨਾ ਦਾ ਸਬੂਤ ਸੀ। ਹਰਪ੍ਰੀਤ ਸਿੰਘ ਨਾਮਧਾਰੀ ਦੀ ਤਬਲਾ ਸੰਗਤ ਬਲਵਾਨ ਸੀ। ਪ੍ਰੋਗਰਾਮ ਬਹੁਤ ਸਲਾਹਿਆ ਗਿਆ।

ਹੁਣ ਵਾਰੀ ਆਈ ਯੁਗਲ ਗਾਇਕੀ ਦੀ। ਪੰਡਿਤ ਰਾਜਨ-ਸਾਜਨ ਮਿਸ਼ਰਾ ਦੇ ਸ਼ਾਗਿਰਦ ਮੋਹਨ ਸਿੰਘ, ਸੁਖਦੇਵ ਸਿੰਘ ਦੀ ਯੁਗਲ ਜੋੜੀ ਦਾ ਗਾਇਨ ਸੀ। ਮੰਚ ਉਤੇ ਇਹਨਾਂ ਦੇ ਨਾਲ ਤਬਲ ਤੇ ਬੈਠੇ ਸੁਖਦੇਵ ਸਿੰਘ ਜਲੰਧਰ, ਸਾਰੰਗੀ ਤੇ ਸੁਰਜੀਤ ਸਿੰਘ ਹਾਰਮੋਨੀਅਮ ਤੇ ਗਵਾਲੀਅਰ ਦੇ ਸ੍ਰੀ ਪਰਮੇਧ ਸੰਤ। ਦੋ ਤਾਨਪੂਰੇ ਲੈ ਕੇ ਨਾਮਧਾਰੀ ਕਲਾਕਾਰ ਸਜੇ ਹੋਏ ਸਨ। ਸੁਖਦੇਵ ਸਿੰਘ ਹੱਥ ਸੁਰਮੰਡਲ ਸੀ। ਕਲਾਕਾਰਾਂ ਦਾ ਭਰਪੂਰ ਜਲੌਅ ਵੇਖ ਕੇ ਹੀ ਸਰੋਤੇ ਮੁਗਧ ਹੋ ਗਏ। ਐਨ ਸਮੇਂ ਦੇ ਰਾਗ ਮਾਲਕੌਸ ਵਿਚ ਬੋਲ "ਜਿਨ ਕੇ ਮਨ ਰਾਮ ਬਿਰਾਜੇ" ਬਾਰ ਬਾਰ ਕੰਨਾਂ ਵਿਚ ਗੂੰਜਣ ਲਗੇ। ਰਾਮ ਜੀ ਦੇ ਮਨ ਵਿਚ ਬਰਾਜਨਾ "ਸਫ਼ਲ ਹੋਤ ਤਿਨ ਕਾਮ" ਦੇ ਰੂਪ ਵਿਚ ਨਿਕਲਦਾ। ਬਹੁਤ ਜ਼ੋਰਦਾਰ ਬਨਾਰਸ ਸ਼ੈਲੀ ਦੀ ਗਾਇਕੀ ਆਪਣਾ ਪ੍ਰਭਾਵ ਸਿਰਜ ਰਹੀ ਸੀ। ਤਾਨ ਤੇ ਤਾਨ ਆ ਰਹੀ ਸੀ। ਅੰਤ ਤੇ ਤਰਾਨਾ ਵੀ ਗਾਇਆ। ਸੁਖਦੇਵ ਸਿੰਘ ਗੋਡਿਆਂ ਭਾਰ ਜ਼ੋਰਦਾਰ ਤਬਲਾ ਵਾਦਨ ਕਰ ਰਹੇ ਸਨ। ਸ੍ਰੋਤਿਆਂ ਪਾਸ ਬਾਰ ਬਾਰ ਤਾੜੀਆਂ ਮਾਰ ਕੇ ਪਰਸੰਸਾ ਕਰਨ ਤੋਂ ਸਿਵਾ ਕੋਈ ਚਾਰਾ ਨਹੀਂ ਸੀ। ਸੁਰਜੀਤ ਸਿੰਘ ਦੀ ਸਾਰੰਗੀ ਨੇ ਗਾਇਨ ਤੇ ਹੋਰ ਸੁਹੱਪਣ ਚਾੜ੍ਹਿਆ। ਅੰਤ ਉਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਣੀ ਬੰਦਸ਼ ਦੇਸ ਰਾਗ ਵਿਚ ਗਾ ਕੇ ਅਮ੍ਰਿਤ ਰਸ ਸਿਖਰ ਤੇ ਪਹੁੰਚਾ ਦਿਤਾ।

ਦੋ ਦਿਨਾ ਸਮਾਰੋਹ ਦੀ ਅੰਤਮ ਕਲਾ ਕ੍ਰਿਤੀ ਸੀ ਦੇਸ਼ ਦੇ ਪ੍ਰਸਿਧ ਕਲਾਕਾਰ ਪੰਡਿਤ ਬਰਿਜ ਨਰਾਇਨ ਜੀ ਦਾ ਸਰੋਦ ਵਾਦਨ। ਬਰਿਜ ਜੀ ਸੁਪ੍ਰਸਿਧ ਸਾਰੰਗੀਵਾਦਕ ਪੰਡਿਤ ਰਾਮ ਨਰਾਇਣ ਜੀ ਦੇ ਸਪੁਤਰ ਤੇ ਸ਼ਾਗਿਰਦ ਹਨ। ਉਸਤਾਦ ਅਲੀ ਅਬਬਰ ਅਤੇ ਪੰਡਿਤ ਚਤੁਰ ਲਾਲ ਜੀ ਦੀ ਪਾਵਨ ਸੰਗਤ 'ਚ ਪਰਵਾਨ ਚੜ੍ਹੇ ਇਸ ਕਲਾਕਾਰ ਦਾ ਅੰਦਾਜ਼ ਨਿਰਾਲਾ ਹੈ। ਇਹਨਾਂ ਨੇ ਰਾਗ ਅਭੋਗੀ ਵਜਾਇਆ ਫੇਰ ਉਸਤਾਦ ਅਲਾਉਦੀਨ ਖਾਂ ਸਾਹਿਬ ਦੀ ਬੰਦਿਸ਼ ਰਾਗ ਕਿਰਵਾਨੀ ਵਿਚ ਵਜਾਈ ਅਤੇ ਅੰਤ ਉਤੇ ਭੈਰਵੀ ਦਾ ਵਾਦਨ ਕੀਤਾ। ਤਬਲੇ ਤੇ ਸੰਗਤ ਮਸ਼ਹੂਰ ਕਲਾਕਾਰ ਯੋਗੇਸ਼ ਸ਼ਾਮਸੀ ਕਰ ਰਹੇ ਸਨ। ਸਰੋਤਿਆਂ ਤੇ ਸਕਤਾ ਤਾਰੀ ਸੀ। ਆਤਮਾ 'ਚ ਬਾਰ ਬਾਰ ਉਤਰ ਰਹੀਆਂ ਸੁਰਾਂ ਅਨੰਦਤ ਕਰ ਰਹੀਆਂ ਸਨ। ਜਦੋਂ ਸਰੋਤੇ ਹੋਰ ਸੁਣਨ ਵਾਸਤੇ ਆਗ੍ਰਹਿ ਕਰ ਰਹੇ ਸਨ ਉਹਨਾਂ ਨੂੰ ਪਤਾ ਹੀ ਨਹੀਂ ਸੀ ਕਿ ਕਲਾਕਾਰ ਨੇ ਪੂਰੇ ਦੋ ਘੰਟੇ ਦਾ ਸਰੋਦਵਾਦਨ ਕਰ ਲਿਆ ਹੈ। 'ਹੋਰ ਸੁਨਣ... ਹੋਰ ਸੁਨਣ' ਦੀ ਜਗਿਆਸਾ ਮਨ ਵਿਚ ਰੱਖਦਿਆਂ ਇਹ ਮਹਾਨ ਸੰਗੀਤ ਸਮਾਰੋਹ ਅੱਧੀ ਰਾਤ ਨੂੰ ਸਮਾਪਤ ਹੋ ਗਿਆ ਅਤੇ ਗਵਾਲੀਅਰ ਦੇ ਰਸਕ ਸਰੋਤਿਆਂ ਦੇ ਮਨਾਂ ਤੇ ਡੂੰਘੀ ਛਾਪ ਲਾ ਗਿਆ।

ਸਮਾਰੋਹ ਦਾ ਚਰਚਾ ਕਈ ਦਿਨ ਅਖਬਾਰਾਂ ਦਾ ਵਿਸ਼ਾ ਰਿਹਾ। ਜਦੋਂ ਨਾਮਧਾਰੀ ਕਲਾਕਾਰ ਰੇਲ ਰਾਹੀਂ ਵਾਪਸ ਆ ਰਹੇ ਸਨ ਤਾਂ ਲੋਕ ਅਖਬਾਰਾਂ 'ਚੋਂ ਤਸਵੀਰਾਂ ਵੇਖ ਕੇ ਇਨ੍ਹਾਂ ਦੀ ਪਛਾਣ ਕਰ ਰਹੇ ਸਨ, ਜਿਨ੍ਹਾਂ ਬਾਰੇ ਲਿਖਿਆ ਗਿਆ ਸੀ—

"ਸ਼੍ਰੋਤਾਓਂ ਕੋ ਮੰਤਰ ਮੁਗਧ ਕਰ ਦੀਆ ਰਾਗੋਂ ਕੀ ਬੰਦਸ਼ੋਂ ਨੇ"।

# ਪਿੰਡ ਦੀਆਂ ਯਾਦਾਂ (੮)

**—ਗੁਰਦੇਵ ਸਿੰਘ ਹੰਜਰਾ**

ਅਖੀਰ ਤੀਜੇ ਦਿਨ ਸੰਤਾਂ ਦੀ ਤੇ ਮਿਲਟਰੀ ਵਾਲਿਆਂ ਦੀ ਗਲਬਾਤ ਵਿਚ ਸਮਝੌਤਾ ਹੋਇਆ ਕਿ ਕਿਰਪਾਨਾਂ ਤੇ ਸਾਦਾ ਸੋਟੇ ਲਿਜਾ ਸਕਦੇ ਹੋ ਬਾਕੀ ਹਥਿਆਰ ਇਥੇ ਰੱਖ ਦਿਓ। ਜਿਥੇ ਸੜਕ ਤੇ ਮਿਲਟਰੀ ਦਾ ਨਾਕਾ ਸੀ, ਉਹਦੇ ਕੋਲੋਂ ਦੀ ਨਾਰੋਵਾਲ ਸ਼ਹਿਰ ਤੋਂ ਬਾਹਰਵਾਰ ਦੀ ਵਡੇ ਚੰਦੋਵਾਲ ਨੂੰ ਕਾਫਲੇ ਦੇ ਜਾਣ ਦਾ ਫੈਸਲਾ ਕੀਤਾ ਗਿਆ। ਸ਼ਹਿਰ ਵਿਚ ਦੀ ਲੰਘਣਾਂ ਕਾਫਲੇ ਵਾਸਤੇ ਵੀ ਖਤਰਾ ਸੀ ਤੇ ਸ਼ਹਿਰ ਵਾਸੀਆਂ ਲਈ ਵੀ, ਕਿਉਂਕਿ ਏਡੇ ਵਡੇ ਹਜੂਮ ਨੂੰ ਕੰਟਰੋਲ ਕਰਨਾ ਮੁਸ਼ਕਿਲ ਸੀ। ਜਿਥੋਂ ਨਾਕੇ ਕੋਲ ਦੀ ਲੰਘਣਾ ਸੀ ਤੇ ਹਥਿਆਰ ਰੱਖੀ ਜਾਣੇ ਸਨ, ਉਥੇ ਫੁਟ ਫੁਟ ਪਾਣੀ ਖਲੋਤਾ ਸੀ।

**ਸਾਡੇ ਹਥਿਆਰ ਲੈ ਲਏ :**

ਕਿਰਪਾਨਾਂ ਤੇ ਸਾਦਾ ਸੋਟੇ ਤੋਂ ਬਗੈਰ ਲੋਕਾਂ ਨੇ ਉਥੇ ਟੱਕੂਏ, ਬਰਛੇ, ਛੱਵ੍ਹੀਆਂ ਆਦਿ ਸੁਟ ਦਿਤੇ। ਮੇਰੇ ਕੋਲ ਇਕ ਕਿਰਚ ਸੀ ਤੇ ਇਕ ਬਰਛਾ। ਕਿਰਚ ਦੀ ਤਾਂ ਇਜਾਜ਼ਤ ਹੈ ਈ ਸੀ ਬਰਛਾ ਪੁਠਾ ਕਰਕੇ (ਪਾਣੀ ਵਿਚ ਓਹ ਸਾਦਾ ਸੋਟਾ ਈ ਜਾਪਦਾ ਸੀ) ਲੈ ਕੇ ਲੰਘ ਆਇਆ। ਇਸ ਤਰ੍ਹਾਂ ਹੋਰ ਵੀ ਕਈਆਂ ਨੇ ਪਾਣੀ ਦਾ ਫਾਇਦਾ ਉਠਾਇਆ ਤੇ ਹਥਿਆਰ ਉਲਟੇ ਕਰਕੇ ਲੰਘਾ ਲਏ।

ਉਸ ਵੇਲੇ ਹਥਿਆਰਾਂ ਦੀ ਬਹੁਤ ਲੋੜ ਸੀ। ਮੁਸਲ-ਮਾਨ ਬਾਹਰੋਂ ਹਮਲੇ ਕਰਦੇ ਸਨ। ਰਾਤ ਨੂੰ ਬਸੰਤਰ ਨਾਲੇ ਦੇ ਕੰਢੇ ਜੱਸੜਾਂ ਕੋਲ ਅੱਪੜ ਗਏ। ਨਾਲਾ ਬਹੁਤ ਚੜ੍ਹਿਆ ਹੋਇਆ ਸੀ। ਰਸਤੇ ਵਿਚ ਬਹੁਤ ਲਾਸ਼ਾਂ ਵੇਖੀਆਂ, ਫੁਲੀਆਂ ਪਈਆਂ ਸਨ। ਕਿਸੇ ਦੇ ਕੇਸ ਕੱਟੇ ਹੋਏ ਸੀ ਕੋਈ ਕੇਸਾਂ ਵਾਲਾ ਸੀ। ਇਕੱਲਾ ਦੁਕੱਲਾ ਜਦੋਂ ਕੋਈ ਮਿਲ ਜਾਂਦਾ ਸੀ ਮਾਰਿਆ ਜਾਂਦਾ ਸੀ। ਉਹਨਾਂ ਦਿਨਾਂ ਵਿਚ ਜੰਗਲ ਦਾ ਰਾਜ ਸੀ, ਪਬਲਿਕ ਮਰ ਰਹੀ ਸੀ, ਅੰਗਰੇਜ਼ ਸਰਕਾਰ ਖੁਸ਼ ਹੋ ਰਹੀ ਸੀ ਕਿ ਅਸੀਂ ਜਾਂਦੇ ਜਾਂਦੇ ਭਾਰਤ ਦੀ ਤਬਾਹੀ ਕਰਦੇ ਈ ਨਿਕਲਾਂਗੇ।

**ਕਾਫ਼ਲੇ ਤੇ ਹਮਲਾ :**

ਜਿਥੇ ਕਾਫਲਾ ਰਾਤ ਵਾਸਤੇ ਰੁਕਿਆ, ਨਾਲ ਦੀ ਰੇਲਵੇ ਲਾਈਨ ਲੰਘਦੀ ਸੀ ਜਿਹੜੀ ਡੇਰਾ ਬਾਬਾ ਨਾਨਕ ਤੋਂ ਨਾਰੋਵਾਲ ਨੂੰ ਜਾਂਦੀ ਸੀ। ਲਾਈਨ ਦੇ ਪੁਲ ਤੇ ਮਿਲਟਰੀ ਦੀ ਇਕ ਸੈਕਸ਼ਨ (ਮਤਲਬ ੮-੯ ਜਵਾਨ) ਲਾਈਟ ਮਸ਼ੀਨ-ਗੰਨਾਂ ਨਾਲ ਪੁਜ਼ੀਸ਼ਨਾਂ ਲਈ ਬੈਠੀ ਸੀ। ਰਾਤ ਕਾਫਲੇ ਤੇ ਹਮਲਾ ਇਸ ਕਰਕੇ ਨਾ ਹੋਇਆ ਕਿ ਬਸੰਤਰ ਨਦੀ ਕੰਢਿਆਂ ਤਕ ਵਗ ਰਹੀ ਸੀ। ਨਦੀ ਦੇ ਦੂਸਰੇ ਪਾਸੇ ਮੁਸਲਸਾਨਾਂ ਦੇ ਨਾਹਰੇ ਗੂੰਜਦੇ ਸਨ।

ਸਵੇਰੇ ਲਾਈਨ ਉਪਰ ਦੀ ਜਦੋਂ ਕਾਫਲਾ ਅਗੇ ਤੁਰਿਆ ਤਾਂ ਮੋਹਰਲੇ ਹਿਸੇ ਤੇ ਮੁਸਲਮਾਨਾਂ ਨੇ ਹਮਲਾ ਕਰ ਦਿਤਾ, ਜਿਹੜੇ ਰਾਤ ਈ ਸਕੀਮਾਂ ਬਣਾਈ ਬੈਠੇ ਸਨ ਤੇ ਇਕੱਠੇ ਹੋਏ ਹੋਏ ਸਨ। ਭੱਜਦੌੜ ਮਚ ਗਈ। ਰੂੜ ਸਿੰਘ ਦੀ ਲੜਕੀ ਜਿਹੜੀ ਉਹਨੇ ਕੁੱਛੜ ਚੁਕੀ ਹੋਈ ਸੀ ਡਿਗ ਪਈ ਤੇ ਗਵਾਚ ਗਈ (ਪਿਛੋਂ ਕੋਈ ਨਾਲ ਲੈ ਆਇਆ ਤੇ ਮਿਲ ਗਈ ਸੀ)।

ਮਿਲਟਰੀ ਵਾਲਿਆਂ ਨਾਲ ਅੰਗਰੇਜ਼ ਅਫਸਰ ਵੀ ਸੀ। ਉਹਨੇ ਪਿਸਟਲ ਨਾਲ ਫਾਇਰ ਕੀਤਾ, ਇਕ ਮੁਸਲਮਾਨ ਮਾਰਿਆ ਗਿਆ। ਬਾਕੀ ਕਾਫਲੇ ਦੇ ਨੌਜਵਾਨ ਵੀ ਮੁਕਾਬਲੇ ਵਿਚ ਅਗੇ ਵਧੇ, ਪਰ ਮੁਸਲਮਾਨ ਭੱਜ ਉਠੇ। ਕਾਫਲਾ ਚਲਦਾ ਹੋਇਆ ਡੇਰਾ ਬਾਬਾ ਨਾਨਕ ਦੇ ਪੁਲ ਵਲ ਨੂੰ ਵਧਿਆ। ਅਗੇ ਸਿਖ ਮਿਲਟਰੀ ਆਪਣੀਆਂ ਫੌਜੀ ਗੱਡੀਆਂ ਉਤੇ ਹਥਿਆਰ ਤਾਣੀ ਖੜ੍ਹੀ ਸੀ ਤੇ ਗੱਡੀਆਂ ਦੂਰ ਦੂਰ ਕਰਕੇ ਖਲ੍ਹਾਰੀਆਂ ਹੋਈਆਂ ਸਨ। ਸਿਖ ਮਿਲਟਰੀ ਵੇਖਕੇ ਕਾਫਲੇ ਦੇ ਹੌਸਲੇ ਵਧ ਗਏ। ਉਹ ਫਾਇਰ ਵੀ ਕਰ ਰਹੇ ਸਨ। ਕਦੀ ਕਦੀ ਗੋਲੀ ਚਲਾ ਦੇਂਦੇ ਸਨ, ਜਦੋਂ ਦੂਰੋਂ ਕਿਸੇ ਦੇ ਆਉਣ ਦਾ ਸ਼ੱਕ ਪੈਂਦਾ।

ਜਦੋਂ ਸਾਡਾ ਕਾਫਲਾ ਭਾਰਤ ਵਲ ਨੂੰ ਵਧ ਰਿਹਾ ਸੀ ਰੇਲ ਪਟੜੀ ਤੋਂ ਦੀ, ਤਾਂ ਓਧਰ ਸੜਕੇ ਸੜਕ ਭਾਰਤ ਵਲੋਂ ਮੁਸਲਮਾਨਾਂ ਦਾ ਕਾਫਲਾ ਜਾ ਰਿਹਾ ਸੀ। ਉਹ ਆਪਣੀ ਕਿਸਮਤ ਨੂੰ ਰੋ ਰਹੇ ਸੀ ਤੇ ਅਸੀਂ ਆਪਣੀ ਨੂੰ। ਉਹ ਏਧਰੋਂ ਜਾ ਰਹੇ ਸਨ ਅਸੀਂ ਉਧਰੋਂ ਉਜੜ ਕੇ ਆ ਰਹੇ ਸਾਂ। ਉਹ ਬਾਹਵਾਂ ਹਿਲਾ ਕੇ ਸਾਨੂੰ ਇਸ਼ਾਰੇ ਕਰਦੇ ਸੀ ਅਸੀਂ ਓਹਨਾਂ ਨੂੰ। ਮਾਨੋ ਦੋਵੇਂ ਧਿਰਾਂ ਬੇਵੱਸ ਸਨ, ਮਜਬੂਰ ਸਨ, ਭਰੇ ਹੋਏ ਦਿਲਾਂ ਨਾਲ ਆਪੋ-ਆਪਣੀ ਜਨਮ ਭੂਮੀ ਤੋਂ ਦੂਰ ਜਾ ਰਹੇ ਸੀ। ਉਜੜਨ ਵਾਲੇ ਪ੍ਰਮਾਤਮਾ ਤੋਂ ਪੁਛ ਰਹੇ ਸੀ ਕਿ ਸਾਡਾ ਕਸੂਰ ਕੀ ਹੈ?

## ਭਾਰਤ ਵਿਚ ਪਰਵੇਸ਼ ਤੇ ਪਿੰਡ ਦੀ ਭਾਲ :

ਦਿਨ ਢਲੇ ਨਾਲ ਦਰਿਆ ਰਾਵੀ ਦਾ ਪੁਲ ਲੰਘ ਕੇ ਕਾਫਲਾ ਡੇਹਰਾ ਬਾਬਾ ਨਾਨਕ ਅਪੜਿਆ। ਏਥੇ ਸ਼੍ਰੋਮਣੀ ਕਮੇਟੀ ਵਲੋਂ ਰੋਟੀਆਂ ਤੇ ਆਚਾਰ ਦਿਤਾ ਗਿਆ। ਲੋਕਾਂ ਲੋੜ ਅਨੁਸਾਰ ਪਰਸ਼ਾਦੇ ਛਕੇ। ਜਿਨ੍ਹਾਂ ਲੋਕਾਂ ਦੀ ਕੋਈ ਨੇੜੇ ਤੇੜੇ ਰਿਸ਼ਤੇਦਾਰੀ ਸੀ ਉਹ ਤਾਂ ਉਹਨਾਂ ਵਲ ਚਲੇ ਗਏ। ਕੁਝ ਪਿੰਡ ਇਕੱਠੇ ਹੋ ਕੇ ਕਿਸੇ ਮੁਸਲਮਾਨ ਪਿੰਡ ਦੀ ਭਾਲ ਵਿਚ ਤੁਰ ਪਏ। ਕੋਈ ਰਾਤ ਡੇਹਰਾ ਬਾਬਾ ਨਾਨਕ ਈ ਰਹਿ ਪਏ ਤੇ ਅਗਲੇ ਦਿਨ ਆਪੋ ਆਪਣੇ ਪਰੋਗਰਾਮਾਂ ਅਨੁਸਾਰ ਸਾਰਾ ਕਾਫਲਾ ਨਿਖੜ ਗਿਆ। ਰਸਤੇ ਵਿਚ ਚਿਕੜ ਤੇ ਪਾਣੀ ਵਿਚ ਬਹੁਤਿਆਂ ਦੀਆ ਜੁਤੀਆਂ ਰਹਿ ਗਈਆਂ ਸਨ, ਮੇਰੇ ਬੂਟ ਵੀ ਕਿਤੇ ਚਿਕੜ ਵਿਚ ਖੁਭ ਗਏ ਤੇ ਮੈਂ ਵੀ ਨੰਗੀ ਪੈਰੀਂ ਈ ਚਲ ਰਿਹਾ ਸਾਂ। ਕਦੀ ਨੰਗੀ ਪੈਰੀਂ ਨਹੀਂ ਸੀ ਚਲਕੇ ਵੇਖਿਆ, ਇਸ ਕਰਕੇ ਸਾਰੇ ਪੈਰਾਂ ਵਿਚ ਛਾਲੇ ਹੋ ਗਏ। ਕਈਆਂ ਦਾ ਏਹੋ ਹਾਲ ਸੀ, ਪਰ ਵੇਖੋ ਵੇਖੀ ਸਾਰੇ ਤੁਰੇ ਈ ਜਾਂਦੇ ਸੀ।

ਪਿੰਡ ਵਾਲਿਆਂ ਸਲਾਹ ਕੀਤੀ ਕਿ ਕੋਈ ਮੁਸਲਮਾਨਾਂ ਦਾ ਪਿੰਡ ਵੇਖ ਕੇ ਸਾਰਾ ਪਿੰਡ ਇਕੱਠਾ ਬਹਿ ਜਾਈਏ, ਪਰ ਜਿੰਨਾਂ ਦਾ ਕੋਈ ਰਿਸਤੇਦਾਰ ਏਧਰ ਸੀ ਉਹ ਉਹ ਉਹਨਾਂ ਦਾ ਆਸਰਾ ਲੈਣਾ ਚਾਹੁੰਦੇ ਸੀ। ਸੂਬੇਦਾਰ ਸਵਰਨ ਸਿੰਘ ਆਪਣੇ ਪਰਿਵਾਰ ਨਾਲ ਇਕ ਦੋ ਟੱਬਰਾਂ ਨੂੰ ਨਾਲ ਲੈ ਕੇ ਸ਼ਾਇਦ ਭੀਲੋਵਾਲ ਨੂੰ ਚਲੇ ਗਏ ਉਥੇ ਉਹਨਾਂ ਦੀ ਰਿਸ਼ਤੇ-ਦਾਰੀ ਸੀ। ਹੋਰ ਵੀ ਕੁਝ ਪਰਿਵਾਰ ਚਲੇ ਗਏ। ਪਰ ਬਹੁਤੇ ਪਿੰਡ ਵਾਲੇ ਇਕਠੇ ਈ ਰਹੇ ਤੇ ਰਮਦਾਸ ਬਾਬਾ ਬੁੱਢਾ ਸਾਹਿਬ ਦੇ ਗੁਰਦਵਾਰੇ ਆਣ ਡੇਰਾ ਲਾਇਆ। ਅਗਲੇ ਦਿਨ ਕੋਈ ੨੦-੨੫ ਆਦਮੀ ਕਰੀਬ ਸਾਰਿਆਂ ਘਰਾਂ ਦਾ ਇਕ ਇਕ ਆਦਮੀ ਪਿੰਡ ਦੀ ਤਲਾਸ਼ ਵਿਚ ਤੁਰ ਪਏ। ਬਾਲ ਬੱਚੇ ਤੇ ਕੁਝ ਆਦਮੀ ਰਮਦਾਸ ਈ ਠਹਿਰ ਗਏ। ਮੁਸਲਮਾਨਾਂ ਪਿੰਡ ਲਭਨ ਵਾਲਿਆਂ ਵਿਚ ਮੈਂ ਵੀ ਸੀ, ਭਾਵੇਂ ਸਾਡੇ ਪਰਿਵਾਰ ਦਾ ਅਜੇ ਤਕ ਕੋਈ ਪਤਾ ਨਹੀਂ ਸੀ ਲਗਿਆ ਕਿ ਦਰਿਆ ਲੰਘ ਆਏ ਨੇ ਜਾਂ ਨਹੀਂ ਪਰ ਫੇਰ ਵੀ ਮੈਂ ਇਕੱਲਾ ਈ ਇਹਨਾਂ ਨਾਲ ਤੁਰ ਪਿਆ। ਰਮਦਾਸ ਤੋਂ ਜਦੋਂ ਰੱਤੜਾਂ ਕੋਲ ਆਏ ਤ ਇਕ ਮੁਸਲਮਾਨ ਆਦਮੀ ਜਿਹੜਾ ਡਰਦਾ ਕਪਾਹ ਵਿਚ ਲੁਕਿਆ ਹੋਇਆ ਸੀ। ਸਾਡੀ ਨਿਗਾਹ ਪੈ ਗਿਆ। ਫੇਰ ਕੀ ਸੀ ਗੁੱਸੇ ਵਿਚ ਜਜ਼ਬਾਤ ਤਾਂ ਅਗੇ ਈ ਭੜਕੇ ਹੋਏ ਸੀ ਸਾਰਿਆਂ ਦੇ। ਕਿਸੇ ਨਹੀਂ ਆਖਿਆ ਕਿ ਨਾ ਮਾਰੋ। ਮਿੰਟਾਂ ਵਿਚ ਢੇਰੀ ਕਰ ਦਿਤਾ।

ਤੁਰਦੇ ਹੋਏ ਇਕ ਰਾਤ ਕਿਸੇ ਪਿੰਡ ਵਿਚ ਕੱਟੀ। ਅਗਲੇ ਦਿਨ ਪਿੰਡਾਂ ਵਿਚ ਦੀ ਲੰਘਦੇ ਹੋਏ ਅੱਚਲ ਸਾਹਿਬ ਗੁਰਦਵਾਰੇ ਅਪੜੇ। ਉਹਨਾਂ ਦਿਨਾਂ ਵਿਚ ਏਧਰ ਵੱਸਦੇ ਲੋਕ ਰੋਟੀ ਪਾਣੀ ਦੀ ਆਉਣ ਵਾਲਿਆਂ ਦੀ ਸੇਵਾ ਕਰ ਰਹੇ ਸਨ। ਕਾਫੀ ਹਮਦਰਦੀ ਨਾਲ ਪੇਸ਼ ਆਉਂਦੇ ਸੀ। ਅਚੱਲ ਸਾਹਿਬ ਅਸੀਂ ਠਹਿਰੇ ਹੋਏ ਸੀ ਤਾਂ ਇਕ ਮੁਸਲਮਾਨਾਂ ਦਾ ਕਾਫਲਾ ਬਟਾਲੇ ਵਲ ਨੂੰ ਸੜਕ ਤੇ ਜਾ ਰਿਹਾ ਸੀ। ਅਸੀਂ ਕੁਝ ਨੌਜਵਾਨਾਂ ਨੇ ਉਹਨਾਂ ਤੇ ਹੱਲਾ ਬੋਲ ਦਿਤਾ ਲੁੱਟਮਾਰ ਦੀ ਖਾਤਰ, ਕਿ ਅਸੀਂ ਸਭ ਕੁਝ ਛੱਡ ਆਏ ਹਾਂ, ਅਸੀਂ ਇਹਨਾਂ ਤੋਂ ਬਦਲਾ ਲਈਏ। ਮੈਂ ਵੀ ਇਕ ਘੋੜੀ ਦੀ ਲਗਾਮ ਨੂੰ ਜਾ ਹੱਥ ਪਾਇਆ ਜੀਹਦੇ ਤੇ ਇਕ ਮੁਸਲਮਾਨ ਸਵਾਰ ਸੀ। ਹੌਲਦਾਰ ਹਜ਼ਾਰਾ ਸਿੰਘ ਵੀ ਉਸੇ ਘੋੜੀ ਵਾਸਤੇ ਮੇਰੇ ਪਿੱਛੇ ਪਿੱਛੇ ਭੱਜਾ ਆ ਰਿਹਾ ਸੀ ਕਿ ਘੋੜੀ ਮੈਂ ਫੜ ਲਵਾਂ। ਏਨੇ ਨੂੰ ਮਿਲਟਰੀ ਵਾਲਿਆਂ ਗੋਲੀ ਚਲਾ ਦਿਤੀ। ਸਾਨੂੰ ਨਹੀਂ ਸੀ ਪਤਾ ਕਿ ਨਾਲ ਮਿਲਟਰੀ ਕੁਝ ਬੰਦੇ ਨੇ। ਅਸੀਂ ਤਾਂ ਖਾਲੀ ਹੱਥ ਈ ਸੀ। ਕਿਰਪਾਨਾਂ ਜਾਂ ਸੋਟੇ ਈ ਕੋਲ ਸਨ। ਗੋਲੀ ਚੱਲਣ ਨਾਲ ਅਸੀਂ ਪਿਛੇ ਹਟ ਗਏ। ਘੋੜੀ ਵਾਲਾ ਘੋੜੀ ਭਜਾ ਕੇ ਲੈ ਗਿਆ। ਬਾਕੀ ਕਾਫਲੇ ਵਿਚ ਭੱਜ-ਦੌੜ ਮਚ ਗਈ। ਅਸੀਂ ਗੋਲੀਆਂ ਤੋਂ ਬਚਣ ਲਈ ਜ਼ਮੀਨ ਤੇ ਲੰਮੇ ਪੈ ਗਏ ਤੇ ਕਾਫਲਾ ਅਗੇ ਲੰਘ ਗਿਆ।

ਅੱਚਲ ਸਾਹਿਬ ਗੁਰਦਵਾਰੇ ਦੋ ਦਿਨ ਰਹਿਕੇ ਅਗੇ ਚਲ ਪਏ ਤੇ ਖੱਬੇ ਪਿੰਡ ਜਾ ਕੇ ਆਪੋ ਆਪਣੇ ਘਰ ਮਲ੍ਹਣੇ ਸ਼ੁਰੂ ਕਰ ਦਿਤੇ। ਸਾਰਾ ਪਿੰਡ ਖਾਲੀ ਸੀ ਮੁਸਲਮਾਨਾਂ ਦਾ ਸਮਾਨ ਤਾਂ ਇਧਰ ਦੇ ਵਸਨੀਕ ਲੁਟ-ਪੁਟ ਕੇ ਲੈ ਗਏ ਸੀ, ਖਾਲੀ ਕੋਠੇ ਈ ਸੀ। ਘਰ ਮੱਲਕੇ ਸਾਡੇ ਪਿੰਡ ਵਾਲਿਆਂ ਡੇਰੇ ਲਾ ਲਏ ਤੇ ਫੈਸਲਾ ਕੀਤਾ ਕਿ ਪਿਛੋਂ ਜੀਆਂ ਨੂੰ ਲੈ ਆਂਦਾ ਜਾਵੇ। ਜੇਹੜੇ ਕਿ ਰਮਦਾਸ ਗੁਰਦਵਾਰੇ ਸੀ।

(ਚਲਦਾ)

ਅਭੁੱਲ ਯਾਦ

# ਅਤੀਤ ਵਿਚ ਗਵਾਚਾ ਪਿੰਡ

– ਸੇਵਾ ਸਿੰਘ ਢੇਹ ਵਾਲਾ

ਡੇਰਾ ਬਾਬਾ ਨਾਨਕ

ਮੇਰੇ ਪਿਤਾ ਜੀ ਨੇ 'ਖਿਲਰੇ ਪੱਤਰੇ' ਪੜ੍ਹਨ ਉਪਰੰਤ ਆਪਣੀਆਂ ਕੁਝ ਯਾਦਾਂ ਅੰਕਿਤ ਕੀਤੀਆਂ ਹਨ ਜੋ ਮੈਂ ਵਰਿਆਮ ਵਿਚ ਛੱਪਣ ਹਿੱਤ ਆਪ ਜੀ ਨੂੰ ਭੇਜ ਰਿਹਾ ਹਾਂ। 'ਖਿੱਲਰੇ ਪੱਤਰੇ' ਇਕਠੇ ਕਰਨ ਦਾ ਤੁਹਾਡਾ ਯਤਨ ਵਾਕਿਆ ਹੀ ਸਲਾਹੁਣ ਯੋਗ ਤਾਂ ਹੈ ਹੀ ਸਗੋਂ ਇਹ ਅਤੀਤ ਦੀਆਂ ਤੈਹਾਂ ਫਰੋਲ ਕੇ ਆਪਣੀ ਵਿਰਾਸਤ ਲੱਭਣ ਦਾ ਇਕ ਵਧੀਆ ਯਤਨ ਵੀ ਹੈ। ਉਸ ਸਦਭਾਵਨਾ ਭਰੇ ਮਹੌਲ ਅਤੇ ਭਰਾਤਰੀ ਭਾਵਨਾਵਾਂ ਦੀ ਸਕਾਰ ਮੂਰਤ ਸਾਹਮਣੇ ਲਿਆ ਕੇ ਅਜੋਕੀ ਪੀੜੀ ਦੀ ਅਗਵਾਈ ਲਈ ਇਹ ਯਤਨ ਸ਼ਲਾਘਾ ਯੋਗ ਵੀ ਹੈ ਅਤੇ ਇਸਨੂੰ ਭਵਿੱਖ ਲਈ ਸਾਂਭਣਾ ਹੋਰ ਵੀ ਜ਼ਰੂਰੀ ਹੈ।

ਤੁਸੀਂ ਪੰਜਾਬੀ ਅਦਬ ਲਈ ਇਹ ਜੋ ਮਾਅਰਕਾ ਮਾਰ ਰਹੇ ਹੋ ਉਸ ਦੀ ਸ਼ਲਾਘਾ ਕਰਦਾ ਆਸ ਕਰਾਂਗਾ ਕਿ ਤੁਸੀਂ ਇਸ ਵਿਚ ਸਾਡੀ (ਦੂਜੀ ਪੀੜ੍ਹੀ ਦੀ) ਅਗਵਾਈ ਕਰਦੇ ਰਹੋਗੇ।

—ਮਹਿੰਦਰ ਸਿੰਘ ਮੀਤ

ਉਸ ਅਤਿ ਪਿਆਰੀ ਜੰਮਣ ਧਰਤੀ ਤੋਂ ਵਿਛੜਿਆਂ ੪੮ ਵਰ੍ਹੇ ਹੋ ਗਏ ਹਨ। ਆਪਣੀ ਉਮਰ ਹੁਣ ਕੋਈ ੬੮ ਵਰ੍ਹੇ ਦੀ ਹੋ ਚੁਕੀ ਹੈ, ਪਰ ਉਹ ਖੂਹ ਜਿਨ੍ਹਾਂ ਦਾ ਅੰਮ੍ਰਿਤ ਵਰਗਾ ਪਾਣੀ ਪੀਕੇ ਜਵਾਨੀ ਦੀਆਂ ਦਲੀਜਾਂ ਤੇ ਪੈਰ ਧਰਿਆ ਸੀ, ਵਾਹਿਗੁਰੂ ਦੇ ਭਾਣੇ ਨਾਲ ਉਨ੍ਹਾਂ ਨੂੰ ਸਦਾ ਵਾਸਤੇ ਛੱਡ ਕੇ ਦੁਖ ਦੀ ਚੱਕੀ ਵਿਚ ਦਰੜੀਂਦੇ ਇਧਰ ਆਏ। ਇਥੇ ਚੰਗੇ ਇੱਜ਼ਤ ਭਰੇ ਸਮੇਂ ਲੰਘਦੇ ਹੋਇਆਂ ਵੀ ਬ੍ਰਿਹੋਂ ਪੀੜਾ ਤੜਫਾਉਂਦੀ ਰਹਿੰਦੀ ਹੈ। ਇਸੇ ਕਰਕੇ ਸਮਾਧਾਂ ਵਾਲੇ ਖੂਹ ਦਾ ਪਿਆਰਾ ਸੱਜਰਾ ਜਲ, ਦਿਲ ਤੇ ਅਭੁੱਲ ਯਾਦ ਬਣਿਆ ਰਹਿੰਦਾ ਹੈ। ਉਂਝ ਤਾਂ ਹੋਰ ਵੀ ਖੂਹ ਬੜੇ ਸਨ— ਫਲਾਹੀਆਂ ਵਾਲਾ ਖੂਹ, ਬਾਜਵੇ ਜੱਟਾਂ ਦੇ ਖੂਹ, ਸਿੱਖ ਹੰਜਰਾਵਾਂ ਦੇ ਖੂਹ, ਸਰਾਜੀਆਂ ਮਿਸ਼ਰਾਂ ਦਾ ਬਾਗ ਵਾਲਾ ਖੂਹ, ਗੋਤੇ ਵਾਲੇ ਪਹੇ ਉਤੇ ਲਾਲੀ ਦਾ ਖੂਹ। ਉਹ ਸਭ ਪਿਆਰੇ ਪਿੰਡ ਢੇਹ ਦੇ ਚੌਗਿਰਦੇ ਦਾ ਸ਼ਿੰਗਾਰ ਸਨ। ਪਿੰਡ ਨਾਲ ਚੜ੍ਹਦੇ ਪਾਸੇ ਪਵਿਤਰ ਗੁਰਦਵਾਰਾ ਸੀ। ਉਸਦੇ ਵਿਹੜੇ ਵਿਚ ਦੋ ਬੋਹੜ ਇਕ ਬਰਨਾ, ਕੋਲ ਮਣ ਵਾਲਾ ਖੂਹ, ਜਿਸ ਦੀ ਸਿਰੋਂ ਉਚੀ ਨਸਾਰ ਥੱਲੇ ਨਹਾਉਣ ਨਾਲ ਦੁੱਖ-ਦਲਿੱਦਰ ਦੂਰ ਹੁੰਦੇ ਸਨ। ਬਰਨੇ ਦੇ ਰੁੱਖ ਥੱਲੇ ਪਿੰਡ ਦੇ ਸਰਕਰਦਾ ਮੋਹਤਬਰ ਫੌਜੀ ਅਤੇ ਹੋਰ ਸਿਆਣੇ ਬੰਦੇ ਮੰਜੇ ਡਾਹ ਕੇ ਚੰਗੀਆਂ ਵਿਚਾਰਾਂ ਕਰਦੇ ਹੁੰਦੇ ਸਨ। ਦੂਸਰੇ ਪਾਸੇ ਬੋਹੜ ਥੱਲੇ ਕੁਝ ਮਨਚਲੇ ਅੱਲ੍ਹੜ ਮੁੱਛ-ਫੁਟ ਮੁੰਡੇ ਜੋ ਤਾਸ਼, ਪਾਸ਼ਾ ਬਾਰਾਂ ਟਹਣੀ ਉਸ ਸਮੇਂ ਦੀਆਂ ਖੇਡਾਂ ਸਨ – ਬਿਨਾਂ ਵਿਤਕਰੇ ਮੁਸਲਮਾਨ, ਸਿੱਖ ਖੇਡਦੇ ਸਨ। ਇਨ੍ਹਾਂ 'ਚ ਤਾਰੂ ਕਾਹਲਵਾਂ ਦਾ, ਹਦੈਤ ਬਾਜਵਾ, ਦਿੱਤੇ ਘੁਮਿਆਰ, ਬੂਟਾ ਲੁਹਾਰ, ਅਮਰ ਸਿੰਘ ਦਾਲ ਰੋਟੀ ਵੱਖਰੇ ਵੱਖਰੇ ਢਾਣੇ ਬਣਾ ਕੇ ਰੁਝੇ ਹੁੰਦੇ ਸਨ। ਸਾਹਮਣੇ ਗੁਰਦਵਾਰੇ ਨਾਲ ਰਾਮਗੜ੍ਹੀਆਂ ਸਿੰਘਾਂ ਜਿਵੇਂ ਸ. ਕਿਸ਼ਨ ਸਿੰਘ, ਮਿਹਰ ਸਿੰਘ, ਸੰਤ ਨੱਥਾ ਸਿੰਘ, ਜਿਨ੍ਹਾਂ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਕਿਰਪਾ ਸੀ ਉਹ ਸਾਡੇ ਦਿਲ ਜਾਨੀ ਅਤੇ ਪਿੰਡ ਦੇ ਸ਼ਿੰਗਾਰ ਸਨ, ਇਹ ਵੀ ਅਭੁੱਲ ਯਾਦ ਦਾ ਹਿੱਸਾ ਨੇ।

ਪਿੰਡ ਦੇ ਵਿਚਕਾਰ ਹਵੇਲੀ ਰਾਮ ਮੇਹਰੇ ਦੀ ਹੱਟੀ ਜਿਸ 'ਤੇ ਰੌਣਕਾਂ ਲੱਗੀਆਂ ਰਹਿੰਦੀਆਂ ਸਨ। ਉਹ ਆਪ ਵੀ ਖੁਸ਼ ਦਿਲ ਅਤੇ ਯਾਰਾਂ ਦਾ ਯਾਰ ਸੀ। ਲਾਗੇ ਸਰਾਜ ਵਾਲੇ ਪਹੇ 'ਤੇ ਜੁਲਾਹਿਆਂ ਦੀਆਂ ਖੱਡੀਆਂ ਸਨ। ਉਥੇ ਵੀ ਠੱਠਾ ਮਖੌਲ ਚਲਦਾ ਰਹਿੰਦਾ ਸੀ। ਉਸ ਤੋਂ ਅੱਗੇ ਮਸੀਤ ਸੀ। ਇਥੇ ਇਕ ਪੁਰਾਣੀ ਵੱਡੀ ਸਾਂਗੀ ਖੂਹੀ ਸੀ ਜਿਸ ਤੋਂ ਸਾਰੇ ਲੋਕ ਪਾਣੀ ਭਰਦੇ ਸਨ। ਨਾਲ ਹੀ ਬਾਬੇ ਭੜਕੇ ਸ਼ਾਹ ਦੀ ਖਾਨਗਾਹ ਸੀ ਜੋ ਪੱਕੀ ਬਣੀ ਹੋਈ ਸੀ। ਹਰ ਵੀਰਵਾਰ ਨੂੰ ਲੋਕ ਚਰਾਗ਼ ਜਗਾਉਂਦੇ ਸਨ। ਨਾਲ ਹੀ ਲੰਬੜਾਂ ਦੀ ਬੈਠਕ ਸੀ ਜਿਥੇ ਸਰਕਾਰੀ ਆਦਮੀ ਆਉਂਦੇ ਜਾਂਦੇ ਰਹਿੰਦੇ ਸਨ, ਉਥੇ ਹੀ ਮਾਈ ਹਰੀ ਦੀ ਭੱਠੀ ਸੀ ਜਿਸ ਤੋਂ ਅਸੀਂ ਦਾਣੇ ਭੁੰਨਾ ਕੇ ਚੱਬਦੇ ਹੁੰਦੇ ਸਾਂ। ਉਥੋਂ ਅੱਗੇ ਖਿੰਗਰਾਂ ਵਾਲੀ ਗਲੀ ਸ਼ੁਰੂ ਹੁੰਦੀ ਸੀ ਉਸੇ ਗਲੀ ਵਿਚ ਖੇਡੇ, ਲਿਬੜੇ ਤੇ ਮੌਜਾਂ ਮਾਣੀਆਂ। ਉਸ ਗਲੀ ਦੇ ਅਖੀਰ 'ਤੇ ਸ਼ੰਕਰ ਮਹਿਰਾ, ਬਰਕਤ ਧੱਬੀ, ਭਾਈ ਬੂਟਾ ਸਿੰਘ ਰਾਜਾ ਜਿਸ ਨੂੰ ਭਾਈ ਕੱਛਵਾਲਾ ਆਖਦੇ ਸਨ ਹੁਰਾਂ ਦੇ ਘਰ ਸਨ।

ਸੁਪਨੇ ਵਿਚ ਕਈ ਵਾਰ ਆਪਣੇ ਪਿੰਡ ਢੇਹ ਗਿਆ ਹਾਂ। ਆਖਰੀ ਸਵਾਸ ਵੀ ਮਾਂ-ਧਰਤੀ ਨੂੰ ਯਾਦ ਕਰਦਿਆਂ

ਹੀ ਨਿਕਲਣਗੇ । ਉਸ ਤੋਂ ਅਗੇ ਇਸਾਈਆਂ ਦੀ ਠੱਠੀ ਸੀ । ਕਾਫੀ ਘਰ ਸਨ । ਇਸਾਇਣਾਂ ਦੀ ਬੇਅਵਾਜ਼ ਲੜਾਈ ਦੀ ਰੌਣਕ ਰਹਿੰਦੀ ਸੀ । ਉਸ ਤੋਂ ਅੱਗੇ ਸੂਬੇਦਾਰ ਸਵਰਨ ਸਿੰਘ ਦਾ ਸ਼ਾਨਦਾਰ ਮਕਾਨ ਸੀ ਜੋ ਉਸ ਨੇ ਛੱਪੜ ਪੂਰ ਕੇ ਤਿਆਰ ਕੀਤਾ ਸੀ । ਉਸ ਤੋਂ ਅੱਗੇ ਪਿੰਡ ਦੇ ਨਾਲ ਹੀ ਸਮਾਧਾਂ ਵਾਲਾ ਖੂਹ ਸੀ । ਜਿਸ ਉਤੇ ਇਕ ਲੰਮੀ ਉਮਰ ਦਾ ਪਿੱਪਲ ਸੀ ਜਿਸ ਦੇ ਥੱਲੇ ਉਹ ਸਮਾਧ ਸੀ ਜੋ ਕਾਫੀ ਪੁਰਾਣੀ ਅਤੇ ਨਾਨਕਸ਼ਾਹੀ ਇੱਟਾਂ ਦੀ ਜਿਸ ਦੀ ਚਾਰਦੀਵਾਰੀ ਸੀ ਜੋ ਅੱਧ-ਪਚੱਧੀ ਢੱਠੀ ਹੋਈ ਸੀ, ਦੇ ਅੰਦਰ ਤਿੰਨ ਸਮਾਧੀਆਂ ਸਨ । ਆਉਣ ਵਾਲੇ ਮੱਥਾ ਟੇਕ ਕੇ ਲੰਘਦੇ ਸਨ । ਇਹ ਉਦਾਸੀ ਮੱਤ ਦੇ ਸੰਤਾਂ ਦੀ ਯਾਦਗਾਰ ਸੀ । ਸਾਡੇ ਵੇਖਣ ਵਿਚ ਇਕ ਵਾਰੀ ਰਮਦਾਸ ਵਾਲੇ ਵੱਡੇ ਮਹੰਤ ਆਏ ਸਨ । ਉਨ੍ਹਾਂ ਪਤਾਸਿਆਂ ਦਾ ਪਰਸ਼ਾਦ ਵੰਡਿਆ ਸੀ । ਉਹ ਕਾਲੇ ਘੋੜੇ 'ਤੇ ਆਏ ਸਨ । ਉਸ ਖੂਹ ਤੇ ਵਧਾਵਾ ਸਿੰਘ ਜਿਸਦੇ ਛੇ ਪੁਤਰ ਸਨ, ਖੜਕ ਸਿੰਘ, ਭਗਤ ਸਿੰਘ ਹਿਸੇਦਾਰ ਸਨ । ਗਰਮੀਆਂ ਉਸ ਪਿੱਪਲ ਥਲੇ ਰਹਿ ਕੇ ਹੀ ਕੱਟਦੇ ਸਾਂ । ਉਸ ਚੰਗੇ ਸਮੇਂ ਦੀਆਂ ਅਭੁਲ ਯਾਦਾਂ ਵੀ ਜੀਵਨ ਦੇ ਅੰਤ ਸਮੇਂ ਨਾਲ ਜਾਣਗੀਆਂ ।

ਕੁਝ ਹੋਰ ਖੂਹਾਂ ਦਾ ਜ਼ਿਕਰ ਕੀਤਾ ਸੀ । ਸਿਖਾਂ ਦੇ ਖੂਹ ਦੱਖਣ ਪਾਸੇ ਸਨ । ਉਨ੍ਹਾਂ ਨੂੰ ਹੰਜਰਾਵਾਂ ਦੇ ਖੂਹ ਆਖਦੇ ਸਨ । ਇਥੇ ਇਕ ਬਾਬਾ ਆਬੇ ਦਾ ਬਾਗ ਸੀ ਜਿਸਦੇ ਜਾਮਨੂੰ ਅਤੇ ਖੱਟੇ ਮਸ਼ਹੂਰ ਸਨ । ਅਸੀਂ ਹਾਣੀ ਮੁੰਡੇ ਕੰਡਿਆਂ ਦੀ ਵਾੜ ਵਿਚੋਂ ਤੋੜ ਲੈਂਦੇ ਸਾਂ, ਓਹਲੇ ਹੋ ਕੇ ਸ਼ੀਕਰਾਂ ਮਾਰ ਚੂਪ ਲਈਦੇ ਸਨ । ਉਸ ਤੋਂ ਇੰਨੋ ਬਾਜਵੇ ਵਾਲੇ ਰਾਹ 'ਤੇ ਫਲਾਹੀਆਂ ਵਾਲੇ ਔਲਖਾਂ ਦੇ ਖੂਹ ਸਨ । ਇਹ ਕੁਝ ਖਿਲਰੇ ਹੋਣ ਕਾਰਨ ਘਟ ਰਣਕ ਵਾਲੇ ਸਨ, ਵਰਿਆਮ ਸਿੰਘ, ਬੂਟਾ ਸਿੰਘ ਬਾਬੇ, ਨੰਬਰਦਾਰਾਂ ਦਾ ਖੂਹ, ਦੇਵਾਂ ਸਿੰਘ, ਚੂਹੜ ਸਿੰਘ ਹੋਰਾਂ ਦੇ ਖੂਹ ਸਨ । ਇਹ ਸਭ ਅਭੁੱਲ ਯਾਦਾ ਦਾ ਹਿੱਸਾ ਹਨ । ਪਿੰਡੋਂ ਪਹਾੜ ਪਾਸੇ ਸਰਾਜ ਵਾਲੇ ਪਹੇ ਤੇ ਰੂੜ ਸਿੰਘ ਸਰਵਾਲੇ ਦਾ ਖੂਹ ਸੀ । ਚੰਗਾ ਤਗੜਾ ਮਾਲਕ ਸੀ । ਬੁੱਧ ਸਿੰਘ ਹੁਰੀਂ ਹਿੱਸੇਦਾਰ ਸਨ । ਉਥੇ ਇਕ ਸਖੀ ਸਰਵਰ ਦੀ ਯਾਦਗਾਰ ਸੀ । ਹਾੜ੍ਹ ਮਹੀਨੇ ਚੂਰਮਾ ਚੜ੍ਹਾਉਂਦੇ ਸਨ । ਦੋਹਾਂ ਪਿੰਡਾਂ ਦੇ ਮੁੰਡੇ ਘੋਲ, ਕਬੱਡੀ ਖੇਡ ਲੈਂਦੇ ਸਨ, ਇਹ ਗੱਲਾਂ ਯਾਦ ਕਰਕੇ ਉਦਾਸੀ ਹੋ ਜਾਂਦੀ ਹੈ ।

ਪਿੰਡੋਂ ਚੜਦੇ ਵਲ ਮੁਸਲਮਾਨ ਬਾਜਵੇ ਜੱਟਾਂ ਦੇ ਖੂਹ ਸਨ । ਉਥੇ ਬੜੀ ਰੌਣਕ ਰਹਿੰਦੀ ਸੀ । ਰੱਸਾ ਖਿਚਣਾ, ਭਾਰ ਚੁਕਣਾ ਰੌਣਕ ਦਾ ਮੁੱਢ ਸੀ । ਸਨਾਉਲਾ ਮੌਲਵੀ ਖੁਸ਼ ਦਿਲ ਬੰਦੇ ਸਨ । ਉਸ ਤੋਂ ਅੱਗੇ ਕਾਹਲਵਾਂ ਜਟਾਂ ਦੇ ਘਰ ਸਨ । ਬੜੇ ਹੱਸਮੁੱਖ, ਜਿੰਦਾ ਦਿਲ ਬੰਦੇ ਸਨ । ਫਕੀਰ ਸਿੰਘ, ਸਰੈਣ ਸਿੰਘ ਇਹ ਪੁਤਰ ਸਨ ।

ਹੁਣ ਕੁਝ ਹਾਲ ਪਿੰਡ ਦਾ ਲਿਖਕੇ ਖਤਮ ਕਰਦਾ ਹਾਂ । ਮੇਰਾ ਉਸਤਾਦ, ਵਿਦਿਆ ਗੁਰੂ, ਉੱਚੇ ਤੇ ਸੁੱਚੇ ਵਿਚਾਰਾਂ ਵਾਲਾ ਸਾਈਂ ਲਾਲ ਸ਼ਾਹ ਨਾ ਭੁੱਲਣ ਵਾਲੀ ਹਸਤੀ, ਜਿਸਨੇ ਮੈਨੂੰ ਮਸੀਤ ਵਿਚ ਗੁਰਮੁਖੀ ਪੜ੍ਹਾਈ । ਉਸ ਦੀਆਂ ਨੇਕ ਨਸੀਹਤਾਂ ਹਮੇਸ਼ਾ ਮੇਰਾ ਰਾਹ ਰੁਸ਼ਨਾਉਂਦੀਆਂ ਹਨ, ਮੈਨੂੰ ਕਦੀ ਵੀ ਨਹੀਂ ਭੁਲਣਗੀਆਂ ।

ਨਰੈਣ ਸਿੰਘ ਸੰਧੂ, ਲੱਖਾ ਸਿੰਘ ਹੌਲਦਾਰ ਨਾਮਧਾਰੀ ਖਿਆਲਾਂ ਦੇ ਸਨ । ਪਿੰਡ ਵਿਚ ਮਹਿਰਿਆਂ ਦੇ ਘਰ 'ਥਾਨ' ਸਨ, ਜਿਥੇ ਉਹ ਵਰ੍ਹੇ ਦਿਨ ਜੱਗ ਕਰਵਾਉਂਦੇ ਸਨ । ਲੱਭੂ ਨਾਈ ਸੱਪ ਲੜੇ ਦਾ ਫਾਂਡਾ ਕਰਦਾ ਹੁੰਦਾ ਸੀ । ਭਾਈ ਸੁੰਦਰ ਸਿੰਘ ਰੂਸ ਵਾਲਾ ਹਰ ਸਾਲ ਨਾਮਧਾਰੀ ਜਥੇ ਸੱਦ ਕੇ ਗੁਰਬਾਣੀ ਦਾ ਜਗ ਕਰਵਾਉਂਦੇ ਅਤੇ ਗੁਰੂ ਕਾ ਲੰਗਰ ਲਾਉਂਦੇ ਹੁੰਦੇ ਸਨ । ਪਿੰਡ ਦਾ ਗਰੰਥੀ ਭਾਈ ਮੂਲ ਸਿੰਘ ਉਮਰ ਭਰ ਗੁਰੂ-ਘਰ ਦਾ ਸੇਵਾਦਾਰ ਰਿਹਾ । ਸੂਬੇਦਾਰ ਸੰਤਾ ਸਿੰਘ ਜੋ ਦਰਵੇਸ਼, ਗੁਰੂ-ਘਰ ਦਾ ਸੇਵਕ, ਜਿਸ ਤੇ ਮਹਾਰਾਜ ਦੀ ਅਪਾਰ ਕ੍ਰਿਪਾ ਸੀ, ਸੱਚਾ ਤੇ ਸੁੱਚਾ ਇਨਸਾਨ ਦੇ ਰੂਪ ਵਿਚ ਦੇਵਤਾ ਸੀ । ਬਾਬਾ ਬੇਲਾ ਸਿੰਘ ਨੌਕਰ ਜਿਸਨੇ ਸਾਨੂੰ ਮਾਪਿਆਂ ਵਾਲਾ ਪਿਆਰ ਬਖਸ਼ਿਆ । ਇਹ ਸਭ ਅਜ ਵੀ ਜਿਉਂ ਦਾ ਤਿਉਂ ਚਲ-ਚਿੱਤਰ ਵਾਂਗੂੰ ਲੜੀ ਬਣਕੇ ਅੱਖਾਂ ਮੂਹਰੇ ਘੁੰਮਦੇ ਦਿਖਾਈ ਦਿੰਦੇ ਹਨ ।

ਉਸ ਪਿਆਰੀ ਮਾਂ-ਧਰਤੀ, ਜਿਸਦੀ ਮਿੱਟੀ ਦੀ ਮਹਿਕ ਮੇਰੀ ਰੂਹ ਵਿਚ ਸਮਾਈ ਹੈ, ਜਿਸਦਾ ਅੰਮ੍ਰਿਤ ਵਰਗਾ ਪਾਣੀ ਪੀਤਾ ਅਨਾਜ ਖਾਧਾ, ਉਸ ਦੀ ਯਾਦ ਹਮੇਸ਼ਾ ਆਉਂਦੀ ਰਹੇਗੀ ਅਤੇ ਮਰਨ ਵੇਲੇ ਮੂੰਹੋਂ ਇਹੋ ਨਿਕਲੇਗਾ :

ਨਹੀਓਂ ਭੁੱਲਣਾ ਵਿਛੋੜਾ ਤੇਰਾ,
ਸਾਰੇ ਦੁੱਖ ਭੁੱਲ ਗਏ ਨੇ.........

(ੴ)

## ਬਹਿਰੀਨ ਵਿਚ ਪ੍ਰਕਾਸ਼ ਦਿਵਸ

ਬਹਿਰੀਨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪ੍ਰਕਾਸ਼ ਦਿਵਸ ਨਾਮਧਾਰੀ ਸਾਧ ਸੰਗਤ ਨੇ ਗੁਰੂ ਮਰਯਾਦਾ ਅਨੁਸਾਰ ਸਵੇਰੇ ਅੰਮ੍ਰਿਤ ਵੇਲੇ ਸੰਤ ਅਵਤਾਰ ਸਿੰਘ ਮਠਾਰੂ ਜੀ ਦੇ ਘਰ ਅਤੇ ਸਤਿਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਉਤਸਵ ਸੰਤ ਜਸਵੀਰ ਸਿੰਘ ਸਾਨੀ ਦੇ ਘਰ ਮਨਾਇਆ। ਸੰਗਤਾਂ ਨੂੰ ਅੰਮ੍ਰਿਤ ਛਕਾਉਣ ਉਪਰੰਤ ਹਵਨ ਵਰਨੀਆਂ ਕੀਤੀਆਂ। ਇਸ ਮੌਕੇ ਉਤੇ ਸੰਤ ਹਰਬੰਸ ਸਿੰਘ ਜੀ ਨੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਜੀਵਨ ਬਾਰੇ ਅਤੇ ਸਤਿਗੁਰੂ ਨਾਨਕ ਜੀ ਦੇ ਜੀਵਨ ਬਾਰੇ ਚਾਨਣਾ ਪਾਇਆ ਅਤੇ ਉਹਨਾਂ ਦਾ ਉਪਦੇਸ਼ ਸੰਗਤਾਂ ਨੂੰ ਸੁਣਾਇਆ। ਸਭ ਸੰਗਤਾਂ ਨੂੰ ਲੰਗਰ ਛਕਾ ਕੇ ਵਿਦਾ ਕੀਤਾ ਗਿਆ। ਸੰਗਤਾਂ ਨੂੰ ਲਿਆਉਣ ਦੀ ਸੇਵਾ ਅਤੇ ਹੋਰ ਜ਼ਿੰਮੇਵਾਰੀ ਸੰਤ ਦਵਿੰਦਰ ਸਿੰਘ ਸਪੁਤਰ ਪੂਰਨ ਸਿੰਘ ਅਤੇ ਸੀ. ਵੀ. ਸਿੰਘ ਨੇ ਨਿਭਾਈ। ਸੰਤ ਆਤਮਾ ਸਿੰਘ, ਸੰਤ ਹਰਦਿਆਲ ਸਿੰਘ, ਸੰਤ ਅਜੀਤ ਸਿੰਘ ਦੇ ਪੂਰਨ ਸਹਿਯੋਗ ਨਾਲ ਇਹ ਪ੍ਰਕਾਸ਼ ਉਤਸਵ ਮਨਾਏ ਗਏ। ਸਮੂਹ ਸੰਗਤ ਵਲੋਂ ਕੁਝ ਭੇਟਾ 'ਸਤਿਜੁਗ' ਅਤੇ ਅਤੇ 'ਵਰਿਆਮ' ਨੂੰ ਵੀ ਭੇਜੀ ਗਈ।

## ਰੋਪੜ ਵਿਚ ਪ੍ਰਕਾਸ਼ ਦਿਵਸ

੫ ਨਵੰਬਰ ੧੯੯੫ ਦਿਨ ਐਤਵਾਰ ਨੂੰ ਰੋਪੜ ਨਾਮਧਾਰੀ ਧਰਮਸ਼ਾਲਾ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਦਿਵਸ ਦੀ ਖੁਸ਼ੀ ਵਿਚ ਸੱਚੇ ਪਾਤਸ਼ਾਹ ਜੀ ਦੀ ਚੜ੍ਹਦੀ ਕਲਾ ਨਮਿਤ ੭੬ ਸਾਧਾਰਨ ਪਾਠਾਂ ਦੇ ਭੋਗ ਰੋਪੜ ਦੀ ਸਾਧ ਸੰਗਤ ਵਲੋਂ ਪਾਏ ਗਏ। ਇਸ ਮੌਕੇ ਦੋ ਪਾਠਾਂ ਦੇ ਭੋਗ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਅਤੇ ਪੰਜ ਪਾਠਾਂ ਦੇ ਭੋਗ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਦੀ ਖੁਸ਼ੀ ਵਿਚ ਪਾਏ ਗਏ। ੪ ਨਵੰਬਰ ਦੀ ਰਾਤ ਅਤੇ ੫ ਨਵੰਬਰ ਦੀ ਸਵੇਰ ਨੂੰ ਸ੍ਰੀ ਭੈਣੀ ਸਾਹਿਬ ਤੋਂ ਆਏ ਜਥੇਦਾਰ ਇਕਬਾਲ ਸਿੰਘ ਨੇ ਆਪਣੇ ਜਥੇ (ਮਹੰਤ ਦਰਸ਼ਨ ਸਿੰਘ, ਸੰਤ ਤਾਰਾ ਸਿੰਘ, ਸੰਤ ਵਿਰਸਾ ਸਿੰਘ) ਸਮੇਤ ਬੜਾ ਪ੍ਰਭਾਵਸ਼ਾਲੀ ਦੀਵਾਨ ਲਾਇਆ। ਸ੍ਰੀ ਸਤਿਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਜਗਜੀਤ ਸਿੰਘ ਜੀ ਤਕ ਸਤਿਗੁਰੂਆਂ ਦੀਆਂ ਸਾਖੀਆਂ ਸੁਣਾਈਆਂ। ਸੂਬਾ ਮਨੀ ਸਿੰਘ ਤੇ ਸੂਬਾ ਸੁਰਿੰਦਰ ਕੌਰ ਖਰਲ ਨੇ ਜਥੇਦਾਰ ਇਕਬਾਲ ਸਿੰਘ ਅਤੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਪਾਠਾਂ ਦੇ ਭੋਗਾਂ ਅਤੇ ਦੀਵਾਨ ਉਪਰੰਤ ਲੰਗਰ ਵਰਤਾਇਆ ਗਿਆ।

## ਕਾਕਾ ਹਾਕਮ ਸਿੰਘ ਦਾ ਜਨਮ

ਇਕ ਕਰਾਮਾਤ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਨਾਲ ਸੰਤ ਹਰਮਿੰਦਰ ਸਿੰਘ ਚਾਨਾ ਜੀ ਦੇ ਗ੍ਰਿਹ ਵਿਖੇ ਹੋਈ। 'ਬਾਰਾਂ ਸਾਲਾਂ ਬਾਅਦ ਰੂੜੀ ਦੀ ਵੀ ਸੁਣੀ ਜਾਂਦੀ ਹੈ' ਇਸੇ ਕਹਾਵਤ ਦੇ ਆਧਾਰ ਤੇ ਗੁਰੂ ਦਰ ਦੀ ਨਿਮਾਣੀ ਗ਼ਰੀਬਣੀ, ਬੀਬੀ ਸੁਖਵਿੰਦਰ ਕੌਰ ਨੇ ਆਪਣੇ ਸਹੁਰਿਆਂ ਅਤੇ ਹੋਰ ਅੰਗਾਂ-ਸਾਕਾਂ ਦੇ ਜ਼ੋਰ ਲਾਉਣ ਤੋਂ ਬਾਅਦ ਵੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਚਰਨਾਂ ਦਾ ਭਰੋਸਾ ਨਹੀਂ ਛੱਡਿਆ, ਕਿਧਰੇ ਸਿਰ ਨਹੀਂ ਝੁਕਾਇਆ। ਸੁਰਜੀਤ ਸਿੰਘ 'ਜੀਤ' ਦੇ ਪਿਤਾ ਸਮਾਨ ਪ੍ਰੇਰਨਾ-ਸਰੋਤ ਨਾਲ ਸ੍ਰੀ ਸਤਿਗੁਰੂ ਜੀ ਦੇ ਦਰ ਤੇ ਹੀ ਅਰਜ਼ੋਈਆਂ ਕੀਤੀਆਂ ਅਤੇ ਉਨ੍ਹਾਂ ਦੀ ਬਖਸ਼ਿਸ਼ ਨਾਲ ਹੀ ਬਾਰਾਂ ਸਾਲਾਂ ਬਾਅਦ ਸਪੁੱਤਰ ਦੀ ਮਾਂ ਬਣਕੇ ਅੱਜ ਵੀ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਪ੍ਰਤੀ ਕ੍ਰਿਤਗਤਾ ਭੇਟਾ ਕਰਦੇ ਹਨ। ਬੀਬੀ ਸੁਖਵਿੰਦਰ ਕੌਰ ਦਾ ਵਿਆਹ ਨੈਰੋਬੀ ਵਿਖੇ ਹੋਇਆ, ਫਿਰ ਇੰਗਲੈਂਡ ਆ ਗਏ। ਸੰਤ ਹਰਮਿੰਦਰ ਸਿੰਘ ਜੀ ਦੇ ਛੋਟੇ ਭਰਾ ਦਾ ਵਿਆਹ ਹੋ ਗਿਆ, ਇਕ ਲੜਕੇ ਨੇ ਜਨਮ ਲਿਆ। ਬੀਬੀ ਸੁਖਵਿੰਦਰ ਕੌਰ (ਰਾਣੀ) ਦੀ ਸੱਖਣੀ ਕੁੱਖ ਉਲਾਂਭਾ ਬਣ ਗਈ। ਮਿਹਣੇ ਸੁਣੇ, ਪਤੀ ਵਲੋਂ ਹੋਰ ਸਕੀਮਾਂ ਸੁਣੀਆਂ, ਪਰੰਤੂ ਧੰਨ ਇਸ ਬੀਬੀ ਦੀ ਸ਼ਰਧਾ! ਕਿਧਰੋਂ ਦਿਤੀ ਧੂੜੀ, ਕਿਧਰੋਂ ਵੀ ਲਿਆਂਦੀਆਂ ਪੁੜੀਆਂ ਨੂੰ ਮੂੰਹ ਤੱਕ ਨਾ ਲਾਇਆ। ਟੇਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੀ ਹੀ ਰੱਖੀ। ਸਿਰਫ ਸੁਰਜੀਤ ਸਿੰਘ ਜੀਤ ਜੀ ਦੀ ਪ੍ਰੇਰਨਾ ਅਤੇ ਪਿਤਾ ਸਮਾਨ ਸਹਾਰੇ ਨਾਲ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਪਾਸ ਅਰਜ਼ੋਈਆਂ ਕੀਤੀਆਂ, ਨਿਤਨੇਮ ਨਾਮ ਸਿਮਰਨ, ਭਗੌਤੀਆਂ ਦੀਆਂ ਮਾਲਾ ਵੀ ਕੀਤੀਆਂ। ਫਿਰ ਸੁਰਜੀਤ ਸਿੰਘ ਜੀਤ ਵਲੋਂ ਇਕ ਸਮੇਂ ਅਰਜ਼ (ਮਿਹਣਾ) ਕਿ "ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਭਜਨ ਭਗੌਤੀਆਂ ਦੀਆਂ ਮਾਲਾ ਨਹੀਂ ਚਾਹੀਦੀਆਂ; ਬਖਸ਼ਸ਼, ਕ੍ਰਿਪਾ, ਮਿਹਰਾਂ ਦੀ ਨਜ਼ਰ ਚਾਹੀਦੀ ਹੈ ਜੀ"। ਪ੍ਰਭੂ ਪ੍ਰੀਤਮ ਜੀ ਅਰਜ ਸੁਣ ਤੁੱਠੇ—"ਜੇ ਇਵੇਂ ਹੀ ਤੁਸੀਂ ਖੁਸ਼ ਹੋ ਤਾਂ ਇਵੇਂ ਹੀ, ਮਿਹਰ ਹੈ।" ੨੬ ਅਗਸਤ ਨੂੰ ਕਾਕਾ ਹਾਕਮ ਸਿੰਘ ਜੀ

ਦਾ ਜਨਮ ਹੋਇਆ। ੧੭ ਸਤੰਬਰ ਨੂੰ ਲੰਡਨ ਤੋਂ ਸੰਤ ਗੁਰਬਖਸ਼ ਸਿੰਘ ਚਾਨਾ ਜੀ ਨੇ ਪੂਰਨ ਮਰਯਾਦਾ ਅਨੁਸਾਰ ਬਚੇ ਤੇ ਬੀਬੀ ਨੂੰ ਭਜਨ ਦਿਤਾ ਅਤੇ ਸੰਤ ਜਸਵਿੰਦਰ ਸਿੰਘ ਜੀ ਨੇ ਅੰਮ੍ਰਿਤ ਛਕਾਇਆ ਉਨ੍ਹਾਂ ਨਾਲ ਗਏ ਪ੍ਰਧਾਨ ਰਜਿੰਦਰ ਸਿੰਘ ਜੀ ਚਾਨਾ ਸੰਤ ਤੇਜਾ ਸਿੰਘ ਬਾਹੜਾ ਜੀ ਅਤੇ ਹੋਰ ਸਰੀਰਾਂ ਨੂੰ ਮਠਿਆਈ ਦੇ ਡੱਬੇ ਦੇ ਕੇ ਲੰਗਰ (ਪਾਣੀ) ਨਾਲ ਨਿਹਾਲ ਕੀਤਾ।

ਇਸ ਸਮੇਂ ਸਤਿਜੁਗ ਲਈ ੧੦ ਪੌਂਡ ਤੇ ਵਰਿਆਮ ਲਈ ੧੦ ਪੌਂਡ ਕਢੇ ਗਏ। ਇਸ ਸਮੇਂ ਤੇ ਚਾਨਾ ਪਰਿਵਾਰ ਵਲੋਂ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦਾ ਕੋਟ ਧੰਨਵਾਦ ਕੀਤਾ ਗਿਆ ਅਤੇ ਆਈ ਸੰਗਤ ਦਾ ਵੀ ਧੰਨਵਾਂਦ ਕੀਤਾ ਗਿਆ।

## ਤ੍ਰਿਲੋਕ ਚਿੱਤਰਕਾਰੀ ਸਮਾਗਮ

ਬੀਤੇ ਦਿਨੀਂ ਤ੍ਰਿਲੋਕ ਸਿੰਘ ਆਰਟ ਮੈਮੋਰੀਅਲ ਸੋਸਾਇਟੀ ਵਲੋਂ ਰਮੇਸ਼ ਨਗਰ ਨਾਮਧਾਰੀ ਧਰਮਸਾਲਾ ਵਿਖੇ ਵਿਸ਼ਾਲ ਚਿਤਰਕਲਾ ਪ੍ਰਤਿਯੋਗਤਾ ਹੋਈ। ਜਿਸ ਵਿਚ ਕੋਈ ੨੯ ਸਕੂਲਾਂ, ਕਾਲਜਾਂ, ਇੰਸਟੀਚਿਊਟਾਂ ਦੇ ੩੦੦ ਦੇ ਕਰੀਬ ਲੜਕੇ ਲੜਕੀਆਂ ਨੇ ਤਿੰਨ ਭਾਗਾਂ ਵਿਚ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। ਉਥੇ ਲਗੀ ਤ੍ਰਿਲੋਕ ਸਿੰਘ ਕ੍ਰਿਤ ਚਿਤਰ ਪ੍ਰਦਰਸ਼ਨੀ ਨੂੰ ਸਭ ਨੇ ਤਕਿਆ ਤੇ ਸਲਾਹਿਆ।

ਦੁਪਹਿਰ ਬਾਦ (ਦੂਜੇ ਦਿਨ) ਭਰੇ ਦੀਵਾਨ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਨੇ ੧੫ ਜੇਤੂ ਬਚਿਆਂ ਨੂੰ ਤ੍ਰਿਲੋਕ ਸਿੰਘ ਆਰਟ ਅਵਾਰਡ ਤੇ ਸਰਟੀਫੀਕੇਟ ਦੇ ਕੇ ਅਸ਼ੀਰਵਾਦ ਦਿਤਾ। ਨਾਲ ਹੀ ੯੫ ਦੇ ਚੰਗੇ ਮੁਸੱਵਰ ਇਕ ਚੰਗੇ ਸਹਿਯੋਗੀ ਤੇ ਜੱਜ ਨੂੰ ਸਨਮਾਨਿਆ ਗਿਆ। ਸਭਾ ਦੀ ਪ੍ਰਧਾਨਗੀ ਪੰਥ ਭੂਸ਼ਣ, ਹੰਸਪਾਲ ਨੇ ਕੀਤੀ।



## ਜਗਦੀਸ਼ ਚੰਦਰ ਦੇ ਨਾਵਲਾਂ ਵਿਚ ਦਲਿਤ ਜੀਵਨ ਤੇ ਰਾਸ਼ਟਰੀ ਗੋਸ਼ਟੀ

—ਪ੍ਰਭਾਕਰ

੧ ਤੇ ੧੫ ਅਕਤੂਬਰ ੧੯੯੫ ਨੂੰ ਗੁਰੂ ਨਾਨਕ ਦੇਵ ਪਬਲਿਕ ਲਾਇਬਰੇਰੀ ਜਲੰਧਰ ਵਿਖੇ 'ਜਗਦੀਸ਼ ਚੰਦਰ ਦੇ ਨਾਵਲਾਂ ਵਿਚ ਦਲਿਤ ਜੀਵਨ' ਵਿਸ਼ੇ ਤੇ ਦੋ ਰੋਜ਼ਾ ਰਾਸ਼ਟਰੀ ਗੋਸ਼ਟੀ ਕਰਵਾਈ ਗਈ। ਸਾਹਿਤ ਮੰਚ, ਜਲੰਧਰ ਵਲੋਂ ਕਰਵਾਈ ਇਸ ਸਫਲ ਰਾਸ਼ਟਰੀ ਗੋਸ਼ਟੀ ਦੇ ਸੰਯੋਜਕ, ਸੰਚਾਲਕ, ਗੁਰੂ ਨਾਨਕ ਦੇਵ ਯੂਨੀਵਰਸਿਟੀ. ਅੰਮ੍ਰਿਤਸਰ ਵਿਚ ਹਿੰਦੀ ਵਿਭਾਗ ਵਿਚ ਰੀਡਰ ਡਾ. ਚਮਨ ਲਾਲ ਸਨ, ਜੋ ਪੰਜਾਬੀ-ਹਿੰਦੀ ਦੋਵਾਂ ਦੇ ਚਰਚਿਤ ਆਲੋਚਕ ਹਨ। ਇਕ ਸਾਲ ਦੌਰਾਨ ਉਨ੍ਹਾਂ ਇਹ ਦੂਜਾ ਰਾਸ਼ਟਰੀ ਸੈਮੀਨਾਰ ਆਯੋਜਿਤ ਕੀਤਾ।

ਗੋਸ਼ਟੀ ਦਾ ਪਹਿਲਾ ਸੈਸ਼ਨ ੧੪ ਅਕਤੂਬਰ ਨੂੰ ਦੁਪਹਿਰ ਬਾਦ ਆਰੰਭ ਹੋਇਆ। ਇਸ ਸੈਸ਼ਨ ਦੀ ਪ੍ਰਧਾਨਗੀ ਪ੍ਰਸਿਧ ਪੰਜਾਬੀ ਨਾਵਲਕਾਰ ਗੁਰਦਿਆਲ ਸਿੰਘ ਨੇ ਕੀਤੀ। ਇਸ ਸੈਸ਼ਨ ਵਿਚ ਪਹਿਲਾ ਪੇਪਰ ਗੁਜਰਾਤ ਤੋਂ ਪਹੁੰਚੇ ਬਹੁ-ਚਰਚਿਤ ਹਿੰਦੀ ਵਿਦਵਾਨ ਪ੍ਰੋ. ਸ਼ਿਵ ਕੁਮਾਰ ਮਿਸ਼ਰ ਨੇ ਪੇਸ਼ ਕੀਤਾ। ਉਨ੍ਹਾਂ ਆਪਣੇ ਗੰਭੀਰ ਆਲੇਖ ਵਿਚ ਜਗਦੀਸ਼ ਚੰਦਰ ਨੂੰ ਪ੍ਰੇਮ ਚੰਦ ਦੀ ਪਰੰਪਰਾ ਦਾ ਸਹੀ ਵਾਰਿਸ ਕਰਾਰ ਕਰਾਰ ਦਿੰਦਿਆਂ ਕਿਹਾ ਕਿ 'ਧਰਤੀ ਧਨ ਨਾ ਆਪਣਾ' ਵਰਗੇ ਨਾਵਲਾਂ ਰਾਹੀਂ ਉਨ੍ਹਾਂ ਦਲਿਤ ਵਰਗਾਂ ਦੇ ਜੀਵਨ ਨੂੰ ਚਿਤਰ ਕੇ ਯਥਾਰਥਵਾਦੀ ਨਾਵਲ ਪਰੰਪਰਾ ਨੂੰ ਹੋਰ ਅਮੀਰ ਬਣਾਇਆ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਅੰਗਰੇਜ਼ੀ ਵਿਭਾਗ ਦੇ ਪ੍ਰੋਫੈਸਰ ਅਤੇ ਪ੍ਰਸਿਧ ਪੰਜਾਬੀ ਆਲੋਚਕ ਪ੍ਰੋ. ਤੇਜਵੰਤ ਸਿੰਘ ਗਿੱਲ ਨੇ 'ਨਰਕਕੁੰਡ ਮੇਂ ਵਾਸ' ਨਾਵਲ ਦੀ ਚਰਚਾ ਕਰਦਿਆਂ ਕਿਹਾ ਕਿ ਇਸ ਨਾਵਲ ਰਾਹੀਂ ਜਗਦੀਸ਼ ਚੰਦਰ ਨੇ ਨਾਵਲ ਦੀ ਯਥਾਰਥਵਾਦੀ ਵਿਧਾ ਦਾ ਕਮਾਲ ਦਾ ਪਾਸਾਰ ਕੀਤਾ ਹੈ। ਡਾ. ਵਿਨੋਦ ਸ਼ਾਹੀ ਨੇ 'ਨਰਕ ਕੁੰਡ ਮੇਂ ਵਾਸ' ਨੂੰ ਦਲਿਤ ਚੇਤਨਾ ਦਾ ਗੈਸਟਾਲਟ ਕਰਾਰ ਦਿਤਾ।

ਇਸ ਤੋਂ ਪਹਿਲਾਂ ਗੋਸ਼ਟੀ ਦੇ ਸੰਯੋਜਕ ਡਾ. ਚਮਨ ਲਾਲ ਨੇ ਗੋਸ਼ਟੀ ਦੀ ਪਿੱਠ ਭੂਮੀ ਅਤੇ ਪ੍ਰਸੰਗਕਤਾ ਬਾਰੇ

ਦਸਦਿਆਂ ਕਿਹਾ ਜਗਦੀਸ਼ ਚੰਦਰ ਨੇ ਆਪਣੇ ਨਾਵਲਾਂ ਰਾਹੀਂ ਪੰਜਾਬ ਦਾ ਨਾਂ ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਪੱਧਰ ਤੇ ਉਚਾ ਕੀਤਾ ਹੈ। ਉਨ੍ਹਾਂ ਦੇ ਨਾਲ ਰੂਸੀ, ਚੀਨੀ, ਜਰਮਨ, ਅੰਗਰੇਜ਼ੀ ਤੋਂ ਇਲਾਵਾ, ਸਾਰੀਆਂ ਪ੍ਰਮੁਖ ਭਾਰਤੀ ਭਾਸ਼ਾਵਾਂ ਵਿਚ ਅਨੁਵਾਦ ਹੋਏ ਹਨ। ਉਨ੍ਹਾਂ ਕਿਹਾ ਕਿ ਪੰਜਾਬ ਨੇ ਆਪਣੀ ਇਸ ਪ੍ਰਤਿਭਾ ਨੂੰ ਉਨ੍ਹਾਂ ਮਾਣ ਨਹੀਂ ਦਿਤਾ, ਜਿੰਨਾਂ ਉਸਨੂੰ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਪੱਧਰ ਤੇ ਮਿਲਿਆ ਹੈ।

ਇਸ ਮੌਕੇ 'ਦੈਨਿਕ ਟ੍ਰਿਬਿਊਨ' ਦੇ ਸੰਪਾਦਕ ਵਿਜੈ ਸਹਿਗਲ ਨੇ ਵਿਸ਼ੇਸ਼ ਮਹਿਮਾਨ ਦੇ ਤੌਰ ਤੇ ਜਗਦੀਸ਼ ਚੰਦਰ ਦੇ ਨਾਵਲਾਂ ਬਾਰੇ ਇਕ ਸੋਵੀਨਾਰ ਜਾਰੀ ਕੀਤਾ, ਜਿਸ ਵਿਚ ਦੇਸ਼ ਦੇ ਪ੍ਰਸਿਧ ਵਿਦਵਾਨਾਂ ਦੇ ਲੇਖ ਸ਼ਾਮਲ ਹਨ। ਉਨ੍ਹਾਂ ਜਗਦੀਸ਼ ਚੰਦਰ ਦੇ ਨਾਵਲਾਂ ਵਿਚ ਪੰਜਾਬ ਦੀ ਮਿੱਟੀ ਦੀ ਸੁਗੰਧ ਨੂੰ ਰੇਖਾਂਕਤ ਕੀਤਾ।

ਗੋਸ਼ਟੀ ਦੇ ਪਹਿਲੇ ਸੈਸ਼ਨ ਦੇ ਪ੍ਰਧਾਨ ਨਾਵਲਕਾਰ ਗੁਰਦਿਆਲ ਸਿੰਘ ਨੇ ਆਪਣੇ ਸਮਕਾਲੀ ਲੇਖਕ ਨੂੰ ਪੰਜਾਬੀ ਦਲਿਤ ਜੀਵਨ ਦੇ ਚਿਤਰਣ ਦੇ ਪ੍ਰਸੰਗ ਵਿਚ ਮੀਲ ਪੱਥਰ ਕਿਹਾ ਅਤੇ ਕਿਹਾ ਕਿ ਉਨ੍ਹਾਂ ਦੋਵਾਂ ਲੇਖਕਾਂ ਦੀਆਂ ਰਚਨਾਵਾਂ ਦੇ ਕੇਂਦਰ ਵਿਚ ਪੰਜਾਬ ਦਾ ਦਲਿਤ ਵਰਗ ਹੈ।

੧੫ ਅਕਤੂਬਰ ਨੂੰ ਗੋਸ਼ਟੀ ਦੇ ਦੂਜੇ ਸੈਸ਼ਨ ਵਿਚ ਪ੍ਰਧਾਨਗੀ ਪ੍ਰੋ. ਸ਼ਿਵ ਕੁਮਾਰ ਮਿਸ਼ਰ ਨੇ ਕੀਤੀ। ਇਸ ਸੈਸ਼ਨ ਵਿਚ ਅਲੀਗੜ੍ਹ ਮੁਸਲਿਮ ਯੂਨੀਵਰਸਿਟੀ ਦੇ ਹਿੰਦੀ ਵਿਭਾਗ ਦੇ ਪ੍ਰੋਫੈਸਰ ਕੰਵਲਪਾਲ ਸਿੰਘ ਨੇ ਮੁਖ ਆਲੇਖ ਪੜ੍ਹਦਿਆਂ ਕਿਹਾ ਕਿ ਸਾਨੂੰ ਸਦੀਆਂ ਤੋਂ ਸਮਾਜਿਕ ਤੇ ਆਰਥਿਕ ਰੂਪ ਵਿਚ ਲਿਤਾੜੇ ਦਲਿਤ ਵਰਗ ਦੇ ਜੀਵਨ ਨੂੰ ਸਮਝਣ ਦੀ ਲੋੜ ਹੈ ਅਤੇ ਜਗਦੀਸ਼ ਚੰਦਰ ਦੇ ਨਾਵਲ ਸਾਨੂੰ ਦਲਿਤ ਜੀਵਨ ਦੇ ਯਥਾਰਥ ਨਾਲ ਰੂਬਰੂ ਕਰਵਾਉਂਦੇ ਹਨ। ਉਨ੍ਹਾਂ 'ਨਰਕਕੁੰਡ ਮੇਂ ਵਾਸ' ਨਾਵਲ ਸਬੰਧੀ ਉਤਸ਼ਾਹ ਨਾਲ ਚਰਚਾ ਕੀਤੀ। ਗੋਰਖਪੁਰ ਤੋਂ ਪਹੁੰਚੀ ਨੌਜਵਾਨ ਹਿੰਦੀ ਕਵਿੱਤਰੀ ਅਤੇ ਚਿੰਤਕ ਕਾਤਿਆਮਨੀ ਨੇ 'ਨਰਕਕੁੰਡ ਮੇਂ ਵਾਸ' ਨੂੰ ਇਕ ਕਰਾਂਤੀਕਾਰੀ ਰਚਨਾ ਦਸਿਆ ਅਤੇ ਕਿਹਾ ਕਿ ਅੱਜ ਸਾਨੂੰ ਅਜਿਹੀਆਂ ਰਚਨਾਵਾਂ ਦੀ ਲੋੜ ਹੈ।

ਇਸ ਸੈਸ਼ਨ ਵਿਚ ਤੀਸਰਾ ਪੇਪਰ ਡਾ. ਚਮਨ ਲਾਲ ਦਾ ਸੀ, ਜਿਨ੍ਹਾਂ 'ਧਰਤੀ .ਧਨ ਨਾ ਆਪਣਾ' ਨਾਵਲ ਵਿਚ ਦਲਿਤ ਵਰਗਾਂ ਦੇ ਜੀਵਨ ਯਥਾਰਥ ਨੂੰ ਚਿਤਰਣ ਸੰਬੰਧੀ ਚਰਚਾ ਨੂੰ ਅੱਗੇ ਵਧਾਉਂਦਿਆਂ ਇਸ ਨਾਵਲ ਦੇ ਦੂਜੇ ਅਤੇ ਤੀਜੇ ਭਾਗ ਵਿਚ ਇਸ ਯਥਾਰਥ ਦੇ ਬਦਲਵੇਂ ਰੂਪਾਂ ਸਬੰਧੀ ਚਰਚਾ ਕੀਤੀ। ਉਨ੍ਹਾਂ ਨਾਵਲ ਦੇ ਤੀਜੇ ਤੇ ਹਾਲੀ ਅਣਛਪੇ ਭਾਗ 'ਜ਼ਮੀਨ ਆਪਣੀ ਤੋਂ ਥੀ' ਵਿਚ ਚਤਰਿਤ ਵਰਗ ਦੇ ਦੁਖਾਂਤ ਵਲ ਧਿਆਨ ਖਿਚਿਆ।

ਵਿਚਾਰ ਚਰਚਾ ਵਿਚ ਦਿੱਲੀ ਤੋਂ ਆਏ 'ਪ੍ਰਸ਼ਯੰਤੀ' ਸੰਪਾਦਕ ਅਤੇ ਅਰਥ ਸਾਸ਼ਤਰੀ ਪ੍ਰਣਬ ਕੁਮਾਰ ਵੰਦੋਪਾਧਿਆਇ ਸਤਿਆਪਾਲ ਸਹਿਗਲ, ਪ੍ਰਮੋਦ ਕੌਸਵਾਲ, ਮਿਕਰ ਮੇਗ ਤੇ ਹੋਰਨਾਂ ਲੇਖਕਾਂ ਨੇ ਹਿੱਸਾ ਲਿਆ। ਪ੍ਰਧਾਨਗੀ ਭਾਸ਼ਣ ਵਿਚ ਪ੍ਰੋ: ਮਿਸ਼ਰ ਨੇ ਯਥਾਰਥ ਦੇ ਬਦਲਵੇਂ ਰੂਪਾਂ ਤੋਂ ਪੈਦਾ ਹੁੰਦੀਆਂ ਜਟਿਲ ਸਥਿਤੀਆਂ ਤੇ ਲੇਖਕ ਵਿਚ ਉਸਦੇ ਪ੍ਰਗਟਾਅ ਦੀਆਂ ਸਮਸਿਆਵਾਂ ਦਾ ਜ਼ਿਕਰ ਕੀਤਾ।

ਗੋਸ਼ਟੀ ਵਿਚ ਪੰਜਾਬੀ ਲੇਖਕਾਂ ਡਾ. ਬਿਕਰਮ ਸਿੰਘ ਘੁੰਮਣ, ਜਸਵੰਤ ਸਿੰਘ ਵਿਰਦੀ, ਹਰਭਜਨ ਸਿੰਘ ਹੁੰਦਲ ਆਦਿ ਨੇ ਵੀ ਹਿੱਸਾ ਲਿਆ।

੧੪ ਅਕਤੂਬਰ ਸ਼ਾਮ ਨੂੰ ਤ੍ਰੈਭਾਸ਼ੀ (ਹਿੰਦੀ ਪੰਜਾਬੀ, ਉਰਦੂ) ਮੁਸ਼ਾਇਰਾ ਵੀ ਹੋਇਆ, ਜਿਸਦੀ ਪ੍ਰਧਾਨਗੀ ਡਾ. ਚਮਨ ਲਾਲ ਸੰਪਾਦਤ-ਅਨੁਵਾਦਤ ਪਾਸ਼ ਦੀ ਰਚਨਾ ਦਾ ਹਿੰਦੀ ਅਨੁਵਾਦ-ਸਮਯ, ਓ ਭਾਈ ਸਮਯ' ਨੂੰ ਕਾਤਿਆਅਨੀ ਨੇ ਰੀਲੀਜ਼ ਕੀਤਾ। ਪਾਸ਼ ਦੀਆਂ ਨਜ਼ਮਾਂ ਦੇ ਪਾਠ ਤੋਂ ਬਾਦ ਮੁਸ਼ਾਇਰੇ ਵਿਚ ਹਰਭਜਨ ਹੁੰਦਲ, ਜਸਵੰਤ ਦੀਦ, ਕਾਤਿਆਅਨੀ, ਸਤਿਆਪਾਲ ਸਹਿਗਲ, ਪ੍ਰਮੋਦ ਕੌਸਵਾਲ, ਪ੍ਰੇਮ ਕੁਮਾਰ, ਨਜ਼ਰ, ਰਹਿਬਰ, ਮਿਹਰ ਗਿਰਾ, ਕਮਲੇਸ਼ ਭਾਰਤੀਆਂ ਆਦਿ ਨੇ ਆਪਣਾ ਕਲਾਮ ਪੇਸ਼ ਕੀਤਾ।

# ਸੰਗੀਤ ਕਲਾ ਮੰਚ ਜਲੰਧਰ ਦਾ ੨੮ਵਾਂ ਸੰਗੀਤ ਸੰਮੇਲਨ

ਸੰਗੀਤ ਕਲਾ ਮੰਚ (ਰਜਿ.) ਜਲੰਧਰ ਵਲੋਂ ੮ ਅਕਤੂਬਰ ਨੂੰ ਲਾਇਨਜ਼ ਭਵਨ ਜਲੰਧਰ ਦੇ ਹਾਲ ਵਿਖੇ ੨੮ਵੇਂ ਸੰਗੀਤ ਸੰਮੇਲਨ ਦਾ ਆਯੋਜਨ ਕੀਤਾ ਗਿਆ। (ਇਸ ਮੰਚ ਵਲੋਂ ਪਹਿਲਾ ਸੰਗੀਤ ਸੰਮੇਲਨ ਜਨਵਰੀ ੧੯੭੮ ਨੂੰ ਕੀਤਾ ਗਿਆ ਜਿਸ ਦੀ ਪ੍ਰਧਾਨਗੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੀਤੀ ਸੀ।) ਇਸ ਸੰਗੀਤ ਸੰਮੇਲਨ ਵਿਚ ਬੰਬਈ ਦੇ ਡਾ. ਪ੍ਰਕਾਸ਼ ਸੰਗੀਤ ਦਾ ਸ਼ਾਸਤਰੀਆ ਗਾਇਨ ਬੜਾ ਪ੍ਰਭਾਵਸ਼ਾਲੀ ਰਿਹਾ। ਇਹਨਾਂ ਨੇ ਇਕ ਅਪ੍ਰਚਲਿਤ ਰਾਗ ਚੰਪਾਕਲੀ ਵਿਚ ਖਿਆਲ ਗਾਇਨ ਪ੍ਰਸਤੁਤ ਕੀਤਾ। ਵਿਲੰਬਤ ਖਿਆਲ 'ਪਾਰ ਕਰੋ ਸੋਰੀਨਾਵਾਂ ਅਤੇ ਦਰੁਤ ਖਿਆਲ 'ਚਤੁਰ ਸੁਘਰ ਬਲਮਾ ਮੋਰੇ ਪਿਆਰੇ' ਦੁਆਰਾ ਆਪਣੀ ਸੁੰਦਰ ਗਾਇਨ ਸ਼ੈਲੀ ਦੁਆਰਾ ਸਰੋਤਿਆਂ ਨੂੰ ਮੰਤਰ ਮੁਗਧ ਕਰਨ ਦੇ ਨਾਲ ਚਕਿਤ ਵੀ ਕੀਤਾ। ਭਿੰਨ ਭਿੰਨ ਪ੍ਰਕਾਰ ਦੀਆਂ ਤਾਨਾਂ ਸਰਗਮ ਤਾਨਾਂ ਉਹਨਾਂ ਦੀ ਸਾਧਨਾ ਦਾ ਪ੍ਰੀਚੈਅ ਦੇ ਰਹੀਆਂ ਸਨ। ਰਾਗ ਪਰਜ ਗਾਨ ਤੋਂ ਬਾਅਦ ਅੰਤ ਵਿਚ 'ਸਾਧੋ ਕਰਮ ਦੀ ਗਤਿ ਨਿਆਰੀ' ਮੀਰਾਂ ਬਾਈ ਦੇ ਭਜਨ ਨੇ ਸ਼ਰੋਤੇ ਕੀਲਨ ਵਿਚ ਕੋਈ ਕਸਰ ਨਾ ਛਡੀ। ਇਹਨਾਂ ਤੋਂ ਪਹਿਲਾਂ ਪ੍ਰੋ. ਲਛਮਣ ਸਿੰਘ ਸੀਨ ਨੇ ਸ਼ਮਾਂ ਰੌਸ਼ਨ ਕੀਤੀ। ਸ੍ਰੀ ਸੁਰਿੰਦਰ ਸ਼ਰਮਾ ਨੇ ਕਬੀਰ ਤੇ ਨਰਾਇਣ ਸੁਆਮੀ ਦੀਆਂ ਰਚਨਾਵਾਂ ਦਾ ਗਾਇਨ ਕੀਤਾ। ਸ੍ਰੀ ਮੋਹਨ ਮਲਸਿਆਨੀ ਨੇ ਰਾਗ ਸਰਸਵਤੀ ਸਾਰੰਗ ਵਿਚ ਸੂਰਦਾਸ ਦੀ ਰਚਨਾ ਪੇਸ਼ ਕੀਤੀ। ਡਾ: ਜੋਗਿੰਦਰ ਬਾਵਰਾ ਨੇ ਰਾਗ ਭੀਮ ਪਲਾਸੀ ਵਿਚ 'ਜੇ ਦੁਰਗੇ ਦੁਰਗਤਿ ਪ੍ਰਗਰਣੀ' ਦਾ ਗਾਇਨ ਕੀਤਾ। ਇਹਨਾਂ ਨਾਲ ਸ੍ਰੀ ਪ੍ਰਦੀਪਪੁਰੀ ਨੇ ਵਾਯੋਲਿਨ ਤੇ ਸੰਗਤ ਕੀਤੀ। ਬਨਾਰਸ ਦੇ ਸ੍ਰੀ ਚੰਦਰ ਕਾਂਤ ਪ੍ਰਸਾਦ ਨੇ ਸ਼ਹਿਨਾਈ ਤੇ ਰਾਗ ਮਧੂਵੰਤੀ ਤੋਂ ਬਾਅਦ ਧੁੰਨ ਵਜਾ ਕੇ ਸਰੋਤੇ ਨਿਹਾਲ ਕੀਤੇ। ਇਹਨਾਂ ਨਾਲ ਤਬਲਾ ਸੰਗਤ ਸ੍ਰੀ ਤਿਲਕ ਰਾਜ ਨੇ ਕੀਤੀ। ਸ੍ਰੀ ਬਲਦੇਵ ਨਾਰੰਗ ਨੇ ਰਾਗ ਗਾਵਤੀ ਦਾ ਖਿਆਲ ਅਤੇ 'ਹਰੀ ਓਮ ਤਤ ਸਤ' ਭਜਨ ਪੇਸ਼ ਕੀਤਾ। ਇਹਨਾਂ ਨਾਲ ਹਾਰਮੋਨੀਅਮ ਸੰਗਤ ਪ੍ਰੋ: ਜੋਗਿੰਦਰ ਬਾਵਰਾ ਨੇ ਅਤੇ ਤਬਲਾ ਸੰਗਤ ਸ੍ਰੀ ਰਮਾ ਕਾਂਤ ਨੇ ਕੀਤੀ। ਗਵਾਲੀਅਰ ਦੇ ਸ੍ਰੀ ਓਮੇਸ਼ ਕੰਪੂਵਾਲੇ ਨੇ ਰਾਗ ਮਾਰਵਾ ਦੇ ਵਿਲੰਬਤ ਖਿਆਲ 'ਸਿਮਰ ਮਨਵਾ ਪ੍ਰੇਮੇਸ਼ਵਰ ਕੋ ਨਾਮ' ਅਤੇ ਦਰੁਤ ਖਿਆਲ 'ਸਾਂਝ ਭਈ ਅਬ ਗੁਣੀਜਨ ਗਾਵੇਂ ਮਾਰਵਾ' ਜ਼ੋਰਦਾਰ ਆਵਾਜ਼ ਵਿਚ ਗਾਇਨ ਕੀਤੇ। 'ਹੇ ਗੋਬਿੰਦ ਰਾਖੋ ਸ਼ਰਣ' ਭਜਨ ਨੂੰ ਦਾਦਰਾ ਤਾਲ ਵਿਚ ਗਾ ਕੇ ਸਮਾਂ ਬੰਨ੍ਹਿਆ। ਇਨ੍ਹਾਂ ਨਾਲ ਹਾਰਮੋਨੀਅਮ ਸੰਗਤ ਸ੍ਰੀ ਮੋਹਨ ਮਲਸਿਆਨੀ ਨੇ ਕੀਤੀ।

---

Registered No. PB/JL-253 MONTHLY WARIAM November 1995
Ladowali Road, Jalandahr-144 001
Registered with the Registrar of News papers for India No. 26453





... ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ